

# ਸੁਰਗ 'ਚ ਕਿਸਾਨ

- ਯੂਰੋਪੀਅਨ ਲੋਕਕਥਾ

ਕਿਸੇ ਵੇਲੇ ਇੱਕ ਬਹੁਤ ਗ਼ਰੀਬ ਤੇ ਨੇਕ ਕਿਸਾਨ ਮਰ ਗਿਆ, ਅਤੇ ਸੁਰਗ ਦੇ ਦਰਵਾਜ਼ੇ ਕੋਲ ਪਹੁੰਚਿਆ। ਉਸੇ ਵੇਲੇ ਇੱਕ ਬਹੁਤ ਹੀ ਅਮੀਰ ਜ਼ਿਮੀਂਦਾਰ ਵੀ ਉੱਥੇ ਆਇਆ ਜੋ ਸੁਰਗ ਅੰਦਰ ਜਾਉਣਾ ਚਾਹੁੰਦਾ ਸੀ। ਫਿਰ ਸੰਤ ਪੀਟਰ ਚਾਬੀ ਲੈ ਕੇ ਆਏ, ਅਤੇ ਦਰਵਾਜ਼ਾ ਖੋਲ੍ਹਿਆ, ਤੇ ਅਮੀਰ ਆਦਮੀ ਨੂੰ ਅੰਦਰ ਆਉਣ ਦਿੱਤਾ, ਪਰ ਸ਼ਾਇਦ ਉਨ੍ਹਾਂ ਨੇ ਕਿਸਾਨ ਨੂੰ ਨਹੀਂ ਵੇਖਿਆ, ਤੇ ਦਰਵਾਜ਼ਾ ਬੰਦ ਕਰ ਦਿੱਤਾ।

ਬਾਹਰ ਖੜ੍ਹੇ ਕਿਸਾਨ ਨੇ ਸੁਣਿਆ ਕਿ ਕਿਵੇਂ ਉਸ ਅਮੀਰ ਦਾ ਖੁਸ਼ੀ ਨਾਲ ਸੁਰਗ ਵਿੱਚ ਸੁਆਗਤ ਕੀਤਾ ਗਿਆ, ਤੇ ਕਿਵੇਂ ਅੰਦਰ ਗੀਤ-ਸੰਗੀਤ ਚੱਲਿਆ। ਚਿਰ ਪਿੱਛੋਂ ਸਬ ਸ਼ਾਂਤ ਹੋ ਗਿਆ, ਸੰਤ ਪੀਟਰ ਬਾਹਰ ਆਏ ਤੇ ਸੁਰਗ ਦਾ ਦਰਵਾਜ਼ਾ ਖੋਲ੍ਹਿਆ, ਤੇ ਕਿਸਾਨ ਨੂੰ ਅੰਦਰ ਆਉਣ ਦਿੱਤਾ।

ਕਿਸਾਨ ਨੂੰ ਆਸ ਸੀ ਜਦ ਉਹ ਅੰਦਰ ਜਾਏਗਾ ਤਾਂ ਉਸ ਲਈ ਵੀ ਸੰਗੀਤ ਵੱਜੇਗਾ, ਪਰ ਸਬ ਸ਼ਾਂਤੀ ਨਾਲ ਹੀ ਹੋਇਆ; ਉਂਞ ਉਸਦਾ ਬਹੁਤ ਆਦਰ ਨਾਲ ਸੁਆਗਤ ਹੋਇਆ ਤੇ ਫਰਿਸ਼ਤੇ ਉਸਨੂੰ ਮਿਲਣ ਵੀ ਆਏ, ਪਰ ਗਾਇਆ ਕਿਸੇ ਨੇ ਵੀ ਨਹੀਂ। ਤਦ ਕਿਸਾਨ ਨੇ ਸੰਤ ਪੀਟਰ ਨੂੰ ਪੁੱਛਿਆ ਕਿ ਉਸ ਲਈ ਕਿਸੇ ਨੇ ਕਿਉਂ ਨਹੀਂ ਗਾਇਆ ਪਰ ਅਮੀਰ ਦੇ ਲਈ ਗਾਇਆ। ਉਸਨੇ ਕਿਹਾ ਕਿ ਸੁਰਗ ਵਿੱਚ ਵੀ ਧਰਤੀ ਦੀ ਤਰ੍ਹਾਂ ਵਿਤਕਰਾ ਹੁੰਦਾ ਹੈ। ਤਦ ਸੰਤ ਪੀਟਰ ਬੋਲੇ, "ਬਿਲਕੁਲ ਨਹੀਂ, ਤੂੰ ਵੀ ਸਾਨੂੰ ਉਤਨਾ ਹੀ ਪਿਆਰਾ ਹੈਂ ਜਿੰਨੇ ਬਾਕੀ ਹਨ, ਤੇ ਇੱਕ ਅਮੀਰ ਨੂੰ ਮਿਲਣ ਵਾਲੇ ਸੁਰਗ ਦੇ ਸਾਰੇ ਸੁੱਖ ਤੈਨੂੰ ਵੀ ਮਿਲਣਗੇ, ਪਰ ਤੇਰੇ ਵਰਗੇ ਗਰੀਬ ਮਨੁੱਖ ਤਾਂ ਰੋਜ਼ ਹੀ ਸੁਰਗ ਆਉਂਦੇ ਹਨ, ਪਰ ਉਸ ਵਰਗਾ ਅਮੀਰ ਮਨੁੱਖ ਪੂਰੀ ਸਦੀ ਬੀਤਣ ਬਾਅਦ ਵੀ ਨਹੀਂ ਆਉਂਦਾ।" ■

# ਨੌਸ਼ੀਨ ਕਪੂਰ

ਚੰਡੀਗੜ੍ਹ, ਇੰਡੀਆ

ਫ਼ੋਟੋਗ੍ਰਫੀ



@nosheen_k















ਹਰ ਤੀਰ ↗
ਇੱਕ ਬਟਨ ਹੈ

# ਤਤਕਰਾ

# ਤਤਕਰਾ



# ਕਾਫ਼ਲਾ

qaffla.com

ਮੁੱਖ ਸੰਪਾਦਕ

**ਹਰੀਸ਼ ਕੁਮਾਰ**
editor@qaffla.com

ਅਨੁਵਾਦਕ, ਡਿਜ਼ਾਇਨਰ ਅਤੇ ਪ੍ਰਕਾਸ਼ਕ

**ਹਰੀਸ਼ ਕੁਮਾਰ**

ਧੰਨਵਾਦ

**ਗੁਰਪ੍ਰੀਤ ਕੌਰ**

ਸੰਪਰਕ



@qaffla



qaffla



1844 'ਚ 26 ਸਾਲ ਦੇ ਡੌਕਟਰ ਇਗਨਸ ਸੈਮਲਵਾਈਸ ਨੇ ਯੂਰੋਪ ਦੇ ਵਿਐਨਾ ਵਿਖੇ ਗਰਭਵਤੀ ਔਰਤਾਂ ਦੇ ਹਸਪਤਾਲ 'ਚ ਕੰਮ ਕਰਨਾ ਸ਼ੁਰੂ ਕੀਤਾ।

ਉਸ ਸਮੇਂ ਹਸਪਤਾਲਾਂ 'ਚ ਬੱਚੇ ਨੂੰ ਜਨਮ ਦੇਣ ਪਿੱਛੋਂ ਹਜ਼ਾਰਾਂ ਮਾਵਾਂ ਨੂੰ ਇੱਕ ਬਿਮਾਰੀ ਕਰਕੇ ਮਰਨਾ ਪੈਂਦਾ ਸੀ ਜਿਸ ਵਾਰੇ ਬਹੁਤਾ ਨਹੀਂ ਸੀ ਪਤਾ। ਇਗਨਸ ਇਸ ਵਾਰੇ ਪੜਤਾਲ ਕਰਨ ਲੱਗਾ। ਪਰ ਵੱਡਿਆਂ ਨੂੰ ਇਹ ਪਸੰਦ ਨਹੀਂ ਆਇਆ ਜੋ ਸੋਚਦੇ ਸਨ ਕਿ ਇਹ ਲਾਇਲਾਜ ਬਿਮਾਰੀ ਹੈ।

1847 'ਚ ਇਸੇ ਬਿਮਾਰੀ ਨਾਲ ਗ੍ਰਸਤ ਇੱਕ ਔਰਤ ਦੀ ਜਾਂਚ ਕਰਦੇ ਵੇਲੇ ਇਗਨਸ ਦੇ ਦੋਸਤ ਜੈਕੋਬ ਦੇ ਡੌਕਟਰੀ ਔਜ਼ਾਰ ਚੁੱਭ ਗਿਆ। ਜਲਦ ਹੀ ਜੈਕੋਬ ਉਸੇ ਬਿਮਾਰੀ ਨਾਲ ਸੰਕ੍ਰਮਿਤ ਹੋ ਕਰ ਮਰ ਗਿਆ ਜੋ ਉਨ੍ਹਾਂ ਮਾਵਾਂ ਨੂੰ ਮਾਰਦੀ ਪਈ ਸੀ।

ਪੂਰਾ ਮਾਮਲਾ ਸਮਝਣ ਪਿੱਛੋਂ ਇਗਨਸ ਨੇ ਖੋਜ ਕੀਤੀ ਕਿ ਇਹ ਬਿਮਾਰੀ ਕੀਟਾਣੂਆਂ ਨਾਲ ਫੈਲਦੀ ਹੈ ਤੇ ਜੇਕਰ ਕਲੋਰੀਨ ਦੇ ਖ਼ਾਸ ਘੋਲ਼ $Ca(OCl)_2$ ਨਾਲ ਹੱਥ ਤੇ ਔਜ਼ਾਰ ਧੋਤੇ ਜਾਣ ਤਾਂ ਬਿਮਾਰੀ ਨਹੀਂ ਹੋਏਗੀ। ਉਸਦੀ ਗੱਲਾਂ ਦਾ ਕਿਸੇ 'ਤੇ ਅਸਰ ਨਹੀਂ ਹੋਇਆ।

ਪਰ ਜਦ ਉਸਦੇ ਕਹੇ ਡੌਕਟਰੀ ਵਿਦਿਆਰਥੀਆਂ ਨੇ ਹੱਥ ਧੋਣੇ ਸ਼ੁਰੂ ਕੀਤੇ ਤਾਂ ਮਰਦੀਆਂ ਮਾਵਾਂ ਦੀ ਗਿਣਤੀ 18% ਤੋਂ ਨਿਰੀ 1.27% 'ਤੇ ਆ ਗਈ। ਉਸਦੇ ਨਾਲ ਦੇ ਤਾਂ ਕਹਾਣੀ ਸਮਝ ਗਏ ਪਰ ਵਿਐਨਾ ਦੇ ਵੱਡਿਆਂ ਨੇ ਉਸਦੀ ਗੱਲ ਨਾ ਸੁਣੀ।

1849 'ਚ ਰਾਜਨੀਤਕ ਵਿਚਾਰਾਂ ਕਰਕੇ ਉਸਨੂੰ ਵਿਐਨਾ ਦੇ ਹਸਪਤਾਲ 'ਤੋਂ ਕੱਢਿਆ ਗਿਆ। ਉਹ ਪੈਸਟ ਨਾਂ ਦੇ ਸ਼ਹਿਰ ਗਿਆ ਜਿੱਥੇ ਇਹ ਬਿਮਾਰੀ ਮਹਾਂਮਾਰੀ ਬਣ ਗਈ ਸੀ। ਉਸ ਅਗਲੇ ਛੇ ਸਾਲ ਉੱਥੇ ਕੰਮ ਕੀਤਾ ਤੇ ਮਰਨ ਵਾਲੀਆਂ ਦੀ ਦਰ ਇੱਕ ਪ੍ਰਤੀਸ਼ਤ ਤੋਂ ਵੀ ਘੱਟ 'ਤੇ ਲਿਆਉਂਦੀ, ਜਦਕਿ ਇਗਨਸ ਦੀ ਗੱਲ ਨਾ ਮੰਨਣ ਵਾਲੇ ਵਿਐਨਾ ਸ਼ਹਿਰ ਦੀਆਂ ਮਾਵਾਂ 10% ਦੀ ਦਰ ਨਾਲ ਮਰਦੀਆਂ ਰਹੀਆਂ।

1861 'ਚ ਉਸਨੇ ਆਪਣੀ ਖੋਜ ਵਾਰੇ ਕਿਤਾਬ ਛਾਪੀ ਜਿਸਦੀ ਪੜ੍ਹੇ ਲਿਖੇ ਡੌਕਟਰਾਂ ਨੇ ਖੂਬ ਨਿੰਦਾ ਕੀਤੀ। ਇਗਨਸ ਖੁੱਲ੍ਹੇ ਖ਼ਤ ਲਿੱਖ ਜਵਾਬ ਦਿੰਦਾ, ਪਰ ਭੀੜ ਅੱਗੇ ਕਿਸਦੀ ਚੱਲਦੀ ਹੈ। ਕੁੱਝ ਉਸਨੂੰ 'ਮਾਵਾਂ ਦਾ ਰਖਵਾਲਾ' ਕਹਿੰਦੇ, ਦੂਜੀ ਧਿਰ ਉਸਨੂੰ ਸ਼ੁਦਾਈ ਕਹਿੰਦੀ। ਪੂਰਾ ਸਬੂਤ ਦੇਣ ਤੋਂ ਬਾਅਦ ਵੀ ਇਗਨਸ ਦੀ ਇੱਕ ਨਾ ਚੱਲੀ। ਡੌਕਟਰੀ ਆਕੜ ਹੱਥੋਂ ਹੁੰਦੇ ਮਾਵਾਂ ਦੇ ਕਤਲੇਆਮ ਵਾਰੇ ਸੋਚ ਉਸਨੂੰ ਗੁੱਸਾ ਆਉਂਦਾ।

ਅਖ਼ੀਰ ਉਮਰ ਭਰ ਦੇ ਤਨਾਅ ਕਰਕੇ 1865 ਵਿੱਚ ਉਸਦੇ ਦਿਮਾਗ ਨੇ ਵੀ ਉਸਦਾ ਸਾਥ ਛੱਡ ਦਿੱਤਾ ਤੇ ਉਸਨੂੰ ਪਾਗਲਖਾਨੇ 'ਚ ਰੱਖ ਕੇ ਕੁੱਟਿਆ ਗਿਆ। ਕਿਸੇ ਸੰਕ੍ਰਮਣ ਕਰਕੇ ਦੋ ਹਫ਼ਤੇ ਬਾਅਦ 47 ਵਰ੍ਹੇ ਦੀ ਉਮਰੇ ਉੱਥੇ ਹੀ ਮਰ ਗਿਆ। ਉਮਰ ਭਰ ਜਿਸ ਦਾ ਇਲਾਜ ਦੱਸਦਾ ਰਿਹਾ ਉਸੇ ਚੀਜ਼ ਕਰਕੇ ਮਰਿਆ।

ਪਰ ਉਸਦੀ ਤ੍ਰਾਸਦੀ ਦਾ ਅਸਲ ਕਾਰਨ ਸਮਾਜ ਸੀ ਜਿਸਨੂੰ ਸੋਚਣ-ਸਵਾਲ ਕਰਨ ਵਾਲੇ ਕਦੇ ਨਹੀਂ ਪਚੇ।

ਅੱਜ ਹੱਥ ਤੇ ਔਜ਼ਾਰ ਧੋਣੇ ਤਾਂ ਸਿੱਖ ਲਏ ਪਰ ਹਾਜਮਾ ਤਾਂ ਸਮਾਜ ਦਾ ਅੱਜ ਵੀ ਖ਼ਰਾਬ ਹੈ। ■

# ਵਿਅੰਗ



ਡਰ ਕਰਕੇ ਇਸ ਵਾਰ ਵੀ ਵਿਅੰਗ ਨਹੀਂ ਕੀਤਾ ਗਿਆ

ਪਤਾ ਸੀ ਕਿ ਸ਼੍ਰੀਮਤੀ ਮੈਲਰਡ ਨੂੰ ਦਿਲ ਦੀ ਬਿਮਾਰੀ ਹੈ, ਇਸ ਲਈ ਉਨ੍ਹਾਂ ਨੂੰ ਇਹ ਖਬਰ ਦੇਣ ਵਿੱਚ ਬਹੁਤ ਸਾਵਧਾਨੀ ਵਰਤੀ ਜਾ ਰਹੀ ਸੀ ਕਿ ਉਸਦੇ ਪਤੀ ਦੀ ਮੌਤ ਹੋ ਗਈ ਹੈ।

ਉਸਦੀ ਭੈਣ ਜੋਸੇਫੀਨ ਸੀ, ਜਿਹਨੇ ਉਸਨੂੰ ਅੱਧੀ ਅਧੂਰੀਆਂ ਸਤਰਾਂ ਵਿੱਚ; ਅੱਧ-ਛੁਪੇ ਸੰਕੇਤਾਂ 'ਚ ਦੱਸਿਆ। ਉਸਦੇ ਪਤੀ ਦਾ ਦੋਸਤ ਰਿਚਰਡਸ ਵੀ ਉੱਥੇ ਹੀ ਸੀ। ਅਖ਼ਬਾਰ ਦੇ ਦਫ਼ਤਰ 'ਚ ਉਹੋ ਹੀ ਸੀ, ਜਦ ਰੇਲਗੱਡੀ ਦੀ ਦੁਰਘਟਨਾ ਦੀ ਖਬਰ ਪਹੁੰਚੀ, ਜਿਸ 'ਚ ਬ੍ਰੈਂਟਲੇ ਮੈਲਰਡ ਦਾ ਨਾਂ "ਮਾਰੇ ਗਏ" ਵਿੱਚ ਸਬ ਤੋਂ ਉਤਾਂਹ ਸੀ। ਇਸ ਖਬਰ ਦੀ ਸੱਚਾਈ ਜਾਨਣ ਲਈ ਉਸਨੇ ਬੱਸ ਦੂਜਾ ਤਾਰ ਆਉਣ ਦੀ ਉਡੀਕ ਕੀਤੀ, ਤੇ ਝੱਟ ਨਿਕਲਿਆ ਤਾਂ ਜੋ ਕਿਤੇ ਕੋਈ ਘੱਟ ਸਾਵਧਾਨ, ਘੱਟ ਕੋਮਲ-ਦਿਲ ਦੋਸਤ ਉਸ ਤੋਂ ਪਹਿਲਾਂ ਜਾ ਕੇ ਇਹ ਦੁਖਦ ਗੱਲ ਨਾ ਦੱਸ ਦੇਵੇ।

ਉਸ ਔਰਤ ਨੇ ਇਹ ਖਬਰ ਬਾਕੀ ਔਰਤਾਂ ਵਾਂਗ ਨਹੀਂ ਸੁਣੀ, ਜੋ ਬੁੱਤ ਬਣੀਆਂ ਇਸਨੂੰ ਸਵੀਕਾਰ ਹੀ ਨਹੀਂ ਕਰਦੀਆਂ। ਆਪਣੀ ਭੈਣ ਦੇ ਗਲ਼ ਲੱਗ ਕੇ ਅਚਾਨਕ ਉਹ ਉਸੇ ਪਲ ਰੋਣ ਲੱਗੀ। ਦੁੱਖ ਦਾ ਤੂਫ਼ਾਨ ਥਮਿਆ ਤਾਂ ਉਹ ਇੱਕਲੀ ਆਪਣੇ ਕਮਰੇ 'ਚ ਚਲੀ ਗਈ। ਕਿਸੇ ਨੂੰ ਵੀ ਉਸਨੇ ਆਪਣੇ ਪਿੱਛੇ ਨਹੀਂ ਆਉਣ ਦਿੱਤਾ।

# ਇੱਕ ਘੰਟੇ ਦੀ ਕਹਾਣੀ

ਕੇਟ ਸ਼ੋਪੈਨ

ਖੁੱਲ੍ਹੀ ਖਿੜਕੀ ਵੱਲ, ਇੱਕ ਆਰਾਮਦਾਇਕ ਤੇ ਵੱਡੀ ਕੁਰਸੀ ਪਈ ਸੀ। ਜਦ ਇੱਕ ਥਕਾਨ ਨੇ ਉਸਦੇ ਸ਼ਰੀਰ 'ਤੇ ਹਮਲਾ ਕੀਤਾ ਜੋ ਉਸਦੀ ਰੂਹ ਤੱਕ ਪਹੁੰਚਦੀ ਜਾਪਦੀ, ਤਾਂ ਉਹ ਇਸ ਉੱਤੇ ਬੈਠ ਗਈ। ਆਪਣੇ ਘਰ ਸਾਹਮਣੇ ਖੁੱਲ੍ਹੀ ਥਾਂ ਵਿੱਚ ਉਸਨੂੰ ਨਵੀਂ ਬਸੰਤ ਨਾਲ ਭਰੇ ਰੁੱਖਾਂ ਦੇ ਓਪਰੀ ਹਿੱਸੇ ਦਿਸੇ। ਹਵਾ 'ਚ ਬਰਸਾਤ ਦੀ ਲਜ਼ੀਜ਼ ਖੁਸ਼ਬੋ ਸੀ। ਹੇਠਾਂ ਗਲੀ ਵਿੱਚ ਕੋਈ ਵੇਚਣ ਵਾਲਾ ਹੋਕੇ ਦੇ ਰਿਹਾ ਸੀ। ਦੂਰ ਕਿਸੇ ਗਾ ਰਹੇ ਦੇ ਗੀਤ ਦੇ ਸੁਰ ਉਸ ਤੱਕ ਪਹੁੰਚੇ, ਤੇ ਛੱਜਿਆਂ ਵਿੱਚ ਅਣਗਿਣਤ ਚਿੜੀਆਂ ਚਹਿਕਦੀਆਂ ਪਈਆਂ ਸੀ।

ਪੱਛਮ ਵੱਲ ਮਿਲੇ ਤੇ ਇੱਕ ਦੂਜੇ 'ਤੇ ਢੇਰੀ ਹੋਏ ਬੱਦਲਾਂ ਵਿੱਚ ਕਿਤੇ ਕਿਤੇ ਨੀਲੇ ਅਸਮਾਨ ਦੀਆਂ ਟਾਕੀਆਂ ਸਨ ਜੋ ਉਸਦੀ ਖਿੜਕੀ 'ਚੋਂ ਦਿਸਦੀਆਂ ਸਨ।

ਆਪਣਾ ਸਿਰ ਕੁਰਸੀ ਦੇ ਸਿਰਹਾਣੇ 'ਤੇ ਸੁੱਟਿਆਂ ਉਹ ਬੈਠੀ ਰਹੀ, ਬਿਨ੍ਹਾਂ ਹਿੱਲੇ, ਸਿਵਾਏ ਜਦ ਉਸਦਾ ਮਨ ਭਰ ਆਉਂਦਾ ਤੇ ਉਸਨੂੰ ਹਿਲਾ ਕੇ ਰੱਖ ਦਿੰਦਾ, ਜਿਵੇਂ ਇੱਕ ਬੱਚਾ ਜੋ ਰੋਂਦੇ ਹੋਏ ਸੌਂ ਜਾਂਦਾ ਹੈ ਤੇ ਫਿਰ ਸੁਪਨੇ ਵਿੱਚ ਰੋਂਦਾ ਰਹਿੰਦਾ ਹੈ।

ਸਾਫ਼ ਸ਼ਾਂਤ ਚਿਹਰੇ ਵਾਲੀ, ਉਹ ਜਵਾਨ ਸੀ, ਜਿਸਦੇ ਚਿਹਰੇ ਦੀਆਂ ਲੀਕਾਂ ਉਸਦੀ ਮਜ਼ਬੂਤੀ ਆਪ ਦੱਸਦੀਆਂ ਸਨ। ਪਰ ਹੁਣ ਉਸਦੀਆਂ ਅੱਖਾਂ ਵਿੱਚ ਫਿੱਕੀ ਤੱਕਣੀ ਸੀ, ਜਿਸਦੀ ਨਿਗ੍ਹਾ ਦੂਰ ਪਰੇ ਨੀਲੇ ਅਸਮਾਨ ਦੀ ਕਿਸੇ ਟਾਕੀ 'ਤੇ ਟਿਕੀ ਹੋਈ ਸੀ। ਇਹ ਨਿਗ੍ਹਾ ਆਤਮ-ਮੰਥਨ ਵਾਲੀ ਨਹੀਂ ਸੀ, ਸਗੋਂ ਗੂੜ੍ਹੀ ਸੋਚ ਵਿੱਚ ਡੁੱਬੇ ਹੋਣ ਦੀ ਨਿਸ਼ਾਨੀ ਸੀ।

ਉਸ ਵੱਲ ਕੁੱਝ ਆ ਰਿਹਾ ਸੀ ਤੇ ਉਹ ਉਸਦਾ ਇੰਤਜ਼ਾਰ ਕਰ ਰਹੀ ਸੀ, ਡਰਦੇ ਹੋਏ। ਕੀ ਸੀ ਉਹ? ਉਹਨੂੰ ਨਹੀਂ ਪਤਾ ਸੀ, ਬਹੁਤ ਮੱਠਾ ਸੀ ਤੇ ਉਸਦਾ ਨਾਂ ਜਾਨਣਾ ਔਖਾ ਸੀ। ਪਰ ਅਸਮਾਨ ਵਿੱਚ ਰੇਂਗਦਾ, ਹਵਾ ਵਿੱਚਲੀਆਂ ਅਵਾਜ਼ਾਂ, ਖੁਸ਼ਬੋਈਆਂ ਤੇ ਰੰਗਾਂ 'ਚੋਂ ਹੁੰਦਾ ਉਸੇ ਵੱਲ ਆਉਂਦਾ ਮਹਿਸੂਸ ਹੋ ਰਿਹਾ ਸੀ।

ਉਸਦਾ ਸੀਨਾ ਜ਼ੋਰ ਨਾਲ ਧੜਕ ਰਿਹਾ ਸੀ। ਉਸ ਉੱਤੇ ਕਬਜ਼ਾ ਕਰਨ ਲਈ ਆਪਣੇ ਵੱਲ ਆਉਂਦੀ ਇਸ ਚੀਜ਼ ਨੂੰ ਹੁਣ ਉਸਨੇ ਪਹਿਚਾਨਣਾ ਸ਼ੁਰੂ ਕਰ ਦਿੱਤਾ ਸੀ, ਅਤੇ ਆਪਣੀ ਇੱਛਾ-ਸ਼ਕਤੀ ਹੀ ਨਾਲ ਇਸਨੂੰ ਹਰਾਉਣ ਦਾ ਸੰਘਰਸ਼ ਕਰਨ ਲੱਗੀ – ਕਿਉਂ ਜੋ ਉਸਦੇ ਦੋ ਪਤਲੇ ਚਿੱਟੇ ਹੱਥ ਕਮਜ਼ੋਰ ਪੈ ਜਾਣੇ ਸਨ।

ਜਦ ਉਸਨੇ ਖੁਦ ਨੂੰ ਇਕੱਲਾ ਛੱਡਿਆ ਤਾਂ ਇੱਕ ਸ਼ਬਦ ਬਹੁਤ ਹੌਲੀ ਉਸਦੇ ਥੋੜ੍ਹੇ ਜਿਹੇ ਖੁੱਲ੍ਹੇ ਬੁੱਲਾਂ ਵਿੱਚੋਂ ਬੱਚ ਨਿਕਲਿਆ। ਉਸਨੇ ਬਾਰ ਬਾਰ ਆਪਣੇ ਸਾਹ ਹੇਠ ਇਸਨੂੰ ਮੁੜ ਕਹਿਣਾ ਸ਼ੁਰੂ ਕੀਤਾ: "ਆਜ਼ਾਦ, ਆਜ਼ਾਦ, ਆਜ਼ਾਦ!" ਇਸ ਤੋਂ ਬਾਅਦ ਉਸਦੀ ਅੱਖਾਂ 'ਚ ਆਉਣ ਵਾਲੀ ਖਾਲੀ ਤੱਕਣੀ ਤੇ ਡਰ ਚਲਾ ਗਿਆ। ਉਹ ਉਤਸੁਕ ਹੋਈਆਂ ਤੇ ਚਮਕਣ ਲੱਗੀਆਂ। ਉਸਦੀ ਨਬਜ਼ ਤੇਜ਼ ਦੌੜਨ ਲੱਗੀ, ਅਤੇ ਖ਼ੂਨ ਦੇ ਦੌਰੇ ਨੇ ਸ਼ਰੀਰ ਦੇ ਹਰ ਕੋਨੇ ਨੂੰ ਨਿੱਘ ਤੇ ਰਾਹਤ ਦਿੱਤੀ।

ਉਹ ਆਪਣੇ ਆਪ ਨੂੰ ਇਹ ਪੁੱਛਣ ਲਈ ਨਹੀਂ ਰੁਕੀ ਕਿ ਉਸਦੀ ਖੁਸ਼ੀ ਹੈਵਾਨੀਅਤ ਭਰੀ ਸੀ ਜਾਂ ਨਹੀਂ। ਇੱਕ ਸਾਫ਼ ਤੇ ਪ੍ਰਸੰਨ ਸੂਝ ਨੇ ਉਸਨੂੰ ਇਸ ਵਿਚਾਰ ਨੂੰ ਤੁੱਛ ਜਾਣ ਕੇ ਭੁੱਲਣ ਦੀ ਤਾਕਤ ਦਿੱਤੀ।

ਉਹ ਜਾਣਦੀ ਸੀ ਕਿ ਜਦ ਮੌਤ ਵਿੱਚ ਲਿਪਟੇ ਦਇਆ ਭਰੇ ਹੱਥ ਵੇਖੇਗੀ; ਅਤੇ ਮਰ ਚੁੱਕਾ ਉਹ ਪੱਥਰ ਚਹਿਰਾ ਜਿਸਨੇ ਹਮੇਸ਼ਾ ਉਸਨੂੰ ਪਿਆਰ ਨਾਲ ਵੇਖਿਆ, ਤਾਂ ਉਹ ਰੋਣ ਲੱਗ ਪਵੇਗੀ। ਪਰ ਉਸ ਇੱਕ ਕੌੜੇ ਪਲ ਦੇ ਪਿੱਛੇ ਉਸਨੂੰ ਕਈ ਸਾਲਾਂ ਦੀ ਲੰਮੀ ਲੜੀ ਦਿਖੀ ਜੋ ਸਿਰਫ਼ ਉਸਦੇ ਆਪਣੇ ਲਈ ਹੋਣਗੇ। ਅਤੇ ਉਨ੍ਹਾਂ ਦੇ ਸੁਆਗਤ ਵਿੱਚ ਉਸਨੇ ਆਪਣੀਆਂ ਬਾਹਾਂ ਖੋਲ੍ਹ ਲਈਆਂ।

ਆਉਣ ਵਾਲੇ ਉਨ੍ਹਾਂ ਸਾਲਾਂ ਵਿੱਚ ਕੋਈ ਉਸ ਲਈ ਨਹੀਂ ਜੀਏਗਾ; ਉਹ ਖ਼ੁਦ ਆਪਣੇ ਲਈ ਜੀਵੇਗੀ। ਜਿਸ ਜ਼ਿੱਦ ਕਰਕੇ ਮਰਦ ਅਤੇ ਔਰਤ ਕਿਸੇ ਉੱਤੇ ਆਪਣੀ ਮਰਜ਼ੀ ਚਲਾਉਣਾ ਆਪਣਾ ਹੱਕ ਸਮਝਦੇ ਲੈਂਦੇ ਨੇ, ਅਜਿਹੀ ਕੋਈ ਮਰਜ਼ੀ ਨਹੀਂ ਹੋਵੇਗੀ ਜੋ ਉਸਨੂੰ ਦਬਾਏ। ਰੌਸ਼ਨੀ ਦੇ ਉਸ ਨਿੱਕੇ ਜਿਹੇ ਪਲ ਵਿੱਚ ਉਸਨੇ ਜਾਣਿਆ ਕਿ ਚਾਹੇ ਚੰਗੇ ਇਰਾਦੇ ਜਾਂ ਮਾੜੇ ਇਰਾਦੇ ਨਾਲ ਕੀਤਾ ਜਾਵੇ ਇਹ ਗੁਨਾਹ ਹੀ ਰਹਿੰਦਾ ਹੈ।

ਅਤੇ ਫਿਰ ਵੀ ਉਸਨੇ ਉਸ ਆਦਮੀ ਨੂੰ ਪਿਆਰ ਕੀਤਾ ਸੀ – ਕਦੇ ਕਦੇ। ਜ਼ਿਆਦਾਤਰ ਉਸਨੇ ਨਹੀਂ ਕੀਤਾ। ਕੀ ਫ਼ਰਕ ਪੈਂਦਾ ਹੈ! ਆਤਮ ਵਿਸ਼ਵਾਸ, ਜਿਸਨੂੰ ਅਚਾਨਕ ਉਸਨੇ ਆਪਣੀ ਹੋਂਦ ਦਾ ਸਭ ਤੋਂ ਮਜ਼ਬੂਤ ਆਵੇਗ ਜਾਣਿਆ, ਇਸ ਦੇ ਮੂਹਰੇ ਪਿਆਰ, ਇਹ ਅਣਸੁਲਝੀ ਪਹੇਲੀ, ਕੀ ਚੀਜ਼ ਹੈ?

"ਆਜ਼ਾਦ! ਤਨ ਤੇ ਰੂਹ ਆਜ਼ਾਦ!" ਉਹ ਹੌਲੀ ਜਿਹੀ ਕਹਿੰਦੀ ਰਹੀ।

ਬੰਦ ਦਰਵਾਜ਼ੇ ਪਿੱਛੇ ਝੁੱਕ ਕੇ ਜੋਸੇਫੀਨ ਨੇ ਅੰਦਰ ਆਉਣ ਦੇਣ ਲਈ ਬੇਨਤੀ ਕੀਤੀ। "ਲੁਈਜ਼, ਦਰਵਾਜ਼ਾ ਖੋਲ੍ਹ ਦੇ! ਮੈਂ ਹੱਥ ਜੋੜਦੀ ਹਾਂ; ਦਰਵਾਜ਼ਾ ਖੋਲ੍ਹ ਦੇ – ਤੂੰ ਬਿਮਾਰ ਹੋ ਜਾਣਾ। ਕੀ ਕਰਦੀ ਏਂ, ਲੁਈਜ਼? ਰੱਬ ਦਾ ਵਾਸਤਾ ਦਰਵਾਜ਼ਾ ਖੋਲ੍ਹ ਦੇ।"

"ਚਲੀ ਜਾ। ਮੈਂ ਖ਼ੁਦ ਨੂੰ ਬਿਮਾਰ ਨਹੀਂ ਕਰਦੀ।"
ਨਹੀਂ; ਖੁੱਲ੍ਹੀ ਖਿੜਕੀ 'ਚੋਂ ਤਾਂ ਉਹ ਜ਼ਿੰਦਗੀ ਦਾ ਅੰਮ੍ਰਿਤ ਪੀ ਰਹੀ ਸੀ।

ਉਸਦੀ ਕਲਪਨਾ ਆਉਣ ਵਾਲੇ ਦਿਨਾਂ ਵੱਲ ਉੱਡ ਰਹੀ ਸੀ। ਬਸੰਤ ਦੇ ਦਿਨ, ਗਰਮੀਆਂ ਦੇ ਦਿਨ, ਤੇ ਹਰ ਤਰ੍ਹਾਂ ਦੇ ਦਿਨ ਜੋ ਉਸਦੇ ਆਪਣੇ ਹੋਣਗੇ। ਉਸਨੇ ਝੱਟ ਅਰਦਾਸ ਕੀਤੀ ਕਿ ਜ਼ਿੰਦਗੀ ਲੰਮੀ ਹੋਵੇ। ਅਜੇ ਕੱਲ੍ਹ ਹੀ ਉਸਨੇ ਕੰਬਦੇ ਹੋਏ ਸੋਚਿਆ ਸੀ ਕਿ ਜ਼ਿੰਦਗੀ ਲੰਬੀ ਹੋ ਗਈ ਤਾਂ ਕੀ ਬਣੂ।

ਦੇਰ ਬਾਅਦ ਆਪਣੀ ਭੈਣ ਦੀ ਬੇਨਤੀ ਦੀ ਵਜ੍ਹਾ ਕਰਕੇ ਉਸਨੇ ਦਰਵਾਜ਼ਾ ਖੋਲ੍ਹਿਆ। ਉਸਦੀਆਂ ਅੱਖਾਂ 'ਚ ਜਿੱਤ ਦਾ ਬੁਖਾਰ ਸੀ, ਅਤੇ ਉਹ ਅਚੇਤ ਹੀ ਜਿੱਤ ਦੀ ਦੇਵੀ ਵਾਂਗ ਤੁਰਨ ਲੱਗੀ। ਉਸਨੇ ਆਪਣੀ ਭੈਣ ਨੂੰ ਜੱਫੀ 'ਚ ਲਿਆ ਅਤੇ ਦੋਵੇਂ ਪੌੜੀਆਂ ਉਤਰਨ ਲੱਗੀਆਂ। ਹੇਠਾਂ ਰਿਚਰਡਸ ਖਲੋਤਾ ਉਨ੍ਹਾਂ ਦਾ ਇੰਤਜ਼ਾਰ ਕਰ ਰਿਹਾ ਸੀ।

ਚਾਬੀ ਨਾਲ ਕੋਈ ਮੁੱਖ ਦਰਵਾਜ਼ਾ ਖੋਲ੍ਹ ਰਿਹਾ ਸੀ। ਸਫ਼ਰ ਨਾਲ ਥੱਕਿਆ, ਸ਼ਾਂਤੀ ਨਾਲ ਆਪਣਾ ਸਮਾਨ ਤੇ ਛਤਰੀ ਚੁੱਕੀ ਇਹ ਬ੍ਰੈਂਟਲੇ ਮੈਲਰਡ ਸੀ ਜੋ ਅੰਦਰ ਆਇਆ ਸੀ। ਉਹ ਦੁਰਘਟਨਾ ਵਾਲੇ ਇਲਾਕੇ ਤੋਂ ਬਹੁਤ ਦੂਰ ਸੀ, ਉਸਨੂੰ ਤਾਂ ਪਤਾ ਵੀ ਨਹੀਂ ਸੀ ਕਿ ਅਜਿਹਾ ਕੁੱਝ ਹੋਇਆ ਸੀ। ਉਹ ਹੈਰਾਨ ਖੜ੍ਹਾ ਰਿਹਾ ਜਦ ਜੋਸੇਫੀਨ ਦੀ ਤਿੱਖੀ ਚੀਕ ਸੁਣੀ, ਅਤੇ ਜਦ ਰਿਚਰਡਸ ਨੇ ਇਸ਼ਾਰਾ ਕੀਤਾ ਕਿ ਉਸਨੂੰ ਉਸਦੀ ਪਤਨੀ ਦੀ ਨਜ਼ਰਾਂ ਸਾਹਮਣਿਓਂ ਦੂਰ ਕੀਤਾ ਜਾਏ।

ਪਰ ਰਿਚਰਡਸ ਨੇ ਬਹੁਤ ਦੇਰ ਕਰ ਦਿੱਤੀ ਸੀ।

ਜਦ ਡੌਕਟਰ ਆਏ ਤਾਂ ਉਨ੍ਹਾਂ ਦੱਸਿਆ ਕਿ ਉਹ ਦਿਲ ਦੀ ਬਿਮਾਰੀ ਕਰਕੇ ਮਰੀ ਹੈ – ਖੁਸ਼ੀ ਕਰਕੇ ਜੋ ਮਾਰ ਦਿੰਦੀ ਹੈ। ■

# ਐਨ ਫਰੈਂਕ ਦੀ ਡਾਇਰੀ

ਲਿਖਾਈ: ਗੁਰਪ੍ਰੀਤ ਕੌਰ



ਮੈਨੂੰ ਆਸ ਹੈ ਕਿ ਮੈਂ ਤੇਰੇ ਨਾਲ ਸਾਰਾ ਕੁੱਝ ਪੂਰੀ ਤਰ੍ਹਾਂ ਸਾਂਝਾ ਕਰ ਪਾਵਾਂਗੀ, ਕਿਉਂਕਿ ਹੁਣ ਤੱਕ ਮੈਂ ਕਿਸੇ ਨਾਲ ਨਹੀਂ ਕਰ ਸਕੀ, ਤੇ ਮੈਨੂੰ ਉਮੀਦ ਹੈ ਤੂੰ ਮੇਰੇ ਲਈ ਵੱਡਾ ਸਹਾਰਾ ਬਣੇਗੀ।

ਐਨ ਫਰੈਂਕ ੧੨ ਜੂਨ, ੧੯੪੨



ਐਤਵਾਰ, ੧੪ ਜੂਨ ੧੯੪੨

ਸ਼ੁੱਕਰਵਾਰ ਜੂਨ ੧੨ ਨੂੰ ਮੈਂ ਛੇ ਵਜੇ ਹੀ ਜਾਗ ਪਈ, ਅਤੇ ਕੋਈ ਹੈਰਾਨੀ ਨਹੀਂ; ਕਿਉਂਕਿ ਮੇਰਾ ਜਨਮਦਿਨ ਸੀ। ਪਰ ਛੇ ਵਜੇ ਉੱਠਣ ਦੀ ਅਜੇ ਵੀ ਮੈਨੂੰ ਇਜਾਜ਼ਤ ਨਹੀਂ ਸੀ, ਇਸ ਕਰਕੇ ਪੌਣੇ ਸੱਤ ਵਜੇ ਤਕ ਮੈਨੂੰ ਆਪਣੀ ਜਗਿਆਸਾ ਨੂੰ ਕਾਬੂ ਰੱਖਣਾ ਪਿਆ। ਫਿਰ ਮੈਥੋਂ ਹੋਰ ਰਿਹਾ ਨਾ ਗਿਆ ਤੇ ਮੈਂ ਡਾਈਨਿੰਗ ਰੂਮ 'ਚ ਗਈ, ਜਿੱਥੇ ਮੂਰਟੀ (ਬਿੱਲੀ) ਨੇ ਮੇਰਾ ਗਰਮਜੋਸ਼ੀ ਨਾਲ ਸਵਾਗਤ ਕੀਤਾ।

ਸੱਤ ਵੱਜਣ ਬਾਅਦ ਮੈਂ ਮੰਮੀ ਤੇ ਡੈਡੀ ਕੋਲ ਗਈ ਅਤੇ ਫਿਰ ਆਪਣੇ ਤੋਹਫ਼ੇ ਖੋਲ੍ਹਣ ਬੈਠਕ ਵਿੱਚ। ਸਭ ਤੋਂ ਪਹਿਲਾ ਮੈਂ ਤੈਨੂੰ ਵੇਖਿਆ, ਜੋ ਸ਼ਾਇਦ ਮੇਰਾ ਸਭ ਤੋਂ ਚੰਗਾ ਤੋਹਫ਼ਾ ਹੈ। ਫਿਰ ਮੇਜ਼ ਉੱਤੇ ਕੁਝ ਗੁਲਾਬ, ਇੱਕ ਪੌਦਾ, ਥੋੜ੍ਹੇ ਪੈਂਟੇਕੋਸਟ ਗੁਲਾਬ ਸਨ, ਪਰ ਹੋਰ ਬਹੁਤ ਕੁਝ ਆਉਣ ਵਾਲਾ ਸੀ।

ਮੰਮੀ ਤੇ ਡੈਡੀ ਤੋਂ ਮੈਨੂੰ ਬਹੁਤ ਕੁਝ ਮਿਲਿਆ, ਤੇ ਦੋਸਤਾਂ ਤੋਂ ਵੀ ਜਿਸਨੇ ਮੈਨੂੰ ਖੂਬ ਵਿਗਾੜਿਆ। ਕਈ ਸਾਰੀਆਂ ਚੀਜ਼ਾਂ ਤੋਂ ਇਲਾਵਾ ਮੈਨੂੰ ਕੈਮਰਾ ਔਬਸਕਿਉਰਾ, ਇਕ ਪਾਰਟੀ ਗੇਮ, ਬਹੁਤ ਸਾਰੀਆਂ ਮਠਿਆਈਆਂ, ਚੌਕਲੇਟ, ਇੱਕ ਪਹੇਲੀ, ਬ੍ਰੋਚ, ਜੋਸੇਫ਼ ਕੋਹਨ ਦੀ ਲਿਖੀ 'ਨੀਦਰਲੈਂਡਜ਼ ਦੇ ਕਿੱਸੇ ਤੇ ਕਥਾਵਾਂ', 'ਡੇਜ਼ੀਜ਼ ਮਾਊਂਟਨ ਹੋਲੀਡੇ' (ਕਮਾਲ ਦੀ ਕਿਤਾਬ), ਤੇ ਕੁਝ ਪੈਸੇ। ਹੁਣ ਮੈਂ 'ਯੂਨਾਨ ਅਤੇ ਰੋਮ ਦਾ ਮਿਥਿਹਾਸ' ਵੀ ਖਰੀਦ ਸਕਦੀ ਹਾਂ - ਵਾਹ!

ਫੇਰ ਲੀਜ਼ ਮੈਨੂੰ ਲੈਣ ਆਈ ਅਤੇ ਅਸੀਂ ਸਕੂਲ ਗਏ। ਅੱਧੀ ਛੁੱਟੀ ਵੇਲੇ ਮੈਂ ਅਧਿਆਪਕਾਂ ਤੇ ਬੱਚਿਆਂ ਨੂੰ ਮੱਖਣ ਵਾਲੇ ਬਿਸਕਿਟ ਦਿੱਤੇ ਤੇ ਫਿਰ ਅਸੀਂ ਮੁੜ ਆਪਣੇ ਕੰਮ ਵਿਚ ਲੱਗ ਗਏ।

ਹੁਣ ਮੈਨੂੰ ਰੁਕਣਾ ਪੈਣਾ। ਅਲਵਿਦਾ, ਅਸੀਂ ਬਹੁਤ ਚੰਗੇ ਦੋਸਤ ਬਣਾਂਗੇ!



ਸੋਮਵਾਰ, 15 ਜੂਨ, 1942

ਐਤਵਾਰ ਦੁਪਹਿਰ ਮੇਰੀ ਜਨਮਦਿਨ ਦੀ ਪਾਰਟੀ ਸੀ। ਅਸੀਂ ਰਿਨ-ਟਿਨ-ਟਿਨ ਵਾਲੀ ਫ਼ਿਲਮ 'ਦ ਲਾਈਟਹਾਊਸ ਕੀਪਰ' ਵੇਖੀ, ਜੋ ਮੇਰੇ ਸਕੂਲ ਦੋਸਤਾਂ ਨੂੰ ਬਹੁਤ ਪਸੰਦ ਆਈ। ਅਸੀਂ ਬਹੁਤ ਚੰਗਾ ਸਮਾਂ ਬਿਤਾਇਆ। ਬਾਕੀ ਕੁੜੀਆਂ ਤੇ ਮੁੰਡੇ ਸਨ। ਅੰਮੀ ਹਮੇਸ਼ਾ ਜਾਣਨਾ ਚਾਹੁੰਦੇ ਹਨ ਕਿ ਮੈਂ ਕਿਸ ਨੂੰ ਵਿਆਹੁਣਾ ਪਸੰਦ ਕਰਾਂਗੀ। ਉਨ੍ਹਾਂ ਨੂੰ ਕਦੇ ਨਹੀਂ ਪਤਾ ਲੱਗੇਗਾ ਕਿ ਉਹ ਪੀਟਰ ਵੈਸਲ ਹੈ ਕਿਉਂਕਿ ਮੈਂ ਬਿਨਾਂ ਸ਼ਰਮਾਏ ਜਾਂ ਪਲਕ ਝਪਕੇ ਉਨ੍ਹਾਂ ਦੇ ਮਨ 'ਚੋਂ ਇਹ ਵਿਚਾਰ ਕੱਢ ਦਿੱਤਾ। ਮੈਂ ਲੀਜ਼ ਗੋਸਲਰ ਤੇ ਸੈਨਾ ਲੇਡਰਮਨ ਦੀ ਕਈ ਸਾਲਾਂ ਦੋਸਤ ਰਹੀ, ਉਹ ਮੇਰੇ ਪੱਕੇ ਦੋਸਤ ਸਨ। ਉਸ ਤੋਂ ਬਾਅਦ, ਯਹੂਦੀ ਸੈਕੰਡਰੀ ਸਕੂਲ ਵਿੱਚ ਮੈਂ ਜੋਪੀ ਡੇ ਵਾਲ ਨੂੰ ਮਿਲੀ। ਅਸੀਂ ਬਹੁਤ ਸਮਾਂ ਨਾਲ ਬਿਤਾਉਂਦੇ ਹਾਂ ਤੇ ਹੁਣ ਉਹ ਮੇਰੀ ਪੱਕੀ ਦੋਸਤ ਹੈ। ਲੀਜ਼ ਕਿਸੇ ਹੋਰ ਕੁੜੀ ਨਾਲ ਸਮਾਂ ਬਿਤਾਉਂਦੀ ਹੈ, ਅਤੇ ਸੈਨ ਕਿਸੇ ਦੂਸਰੇ ਸਕੂਲ ਜਾਂਦੀ ਹੈ, ਉਸਦੇ ਉੱਥੇ ਦੋਸਤ ਬਣ ਗਏ।

# ਬਾਬਾ ਜੀ ਦਾ ਭੋਗ

## ਪ੍ਰੇਮਚੰਦ



ਰਾਮਧਨ ਅਹੀਰ ਦੇ ਦਰਵਾਜ਼ੇ 'ਤੇ ਇਕ ਬਾਬਾ ਆਏ ਅਤੇ ਕਹਿਣ ਲੱਗੇ: "ਬੱਚਾ ਤੇਰਾ ਭਲਾ ਹੋਵੇ, ਬਾਬੇ 'ਤੇ ਦਇਆ ਕਰ।" ਰਾਮਧਨ ਨੇ ਜਾ ਕੇ ਔਰਤ ਨੂੰ ਕਿਹਾ, "ਬਾਬਾ ਦਰਵਾਜ਼ੇ 'ਤੇ ਆਏ ਹਨ, ਉਨ੍ਹਾਂ ਨੂੰ ਕੁੱਝ ਦੇ ਦੇ।"

ਔਰਤ ਭਾਂਡੇ ਧੋ ਰਹੀ ਸੀ ਅਤੇ ਇਸ ਚਿੰਤਾ ਵਿੱਚ ਮਗਨ ਸੀ ਕਿ ਅੱਜ ਖਾਣ ਲਈ ਕੀ ਬਣੂ, ਘਰੇ ਅਨਾਜ ਦਾ ਦਾਣਾ ਵੀ ਨਹੀਂ ਸੀ। ਚੇਤ ਦਾ ਮਹੀਨਾ ਸੀ, ਪਰ ਇੱਥੇ ਦੁਪਹਿਰ ਵੇਲੇ ਹੀ ਹਨੇਰਾ ਛਾ ਗਿਆ ਸੀ। ਖੇਤ 'ਚੋਂ ਸਾਰੀ ਫਸਲ ਚੁੱਕੀ ਗਈ ਸੀ। ਅੱਧੀ ਮਹਾਜਨ ਲੈ ਲਿਆ, ਅੱਧੀ ਜ਼ਿਮੀਂਦਾਰ ਦੇ ਪਿਆਦੇ ਨੇ ਵਸੂਲ ਲਈ, ਤੂੜੀ ਵੇਚੀ ਤਾਂ ਜਾ ਕੇ ਵਪਾਰੀ ਨੇ ਗੱਲ੍ਹ ਛੱਡਿਆ। ਬੱਸ ਥੋੜ੍ਹੀ ਜਿਹੀ ਗੰਢ ਉਸਦੇ ਹਿੱਸੇ ਆਈ। ਉਸ ਨੂੰ ਕੁੱਟ ਕੇ ਇੱਕ ਮਣ ਦਾਣਾ ਨਿਕਲਿਆ ਸੀ। ਕਿਸੇ ਤਰ੍ਹਾਂ ਚੇਤ ਮਹੀਨਾ ਲੰਘਿਆ। ਹੁਣ ਅੱਗੇ ਕੀ ਹੋਊ? ਬਲਦ ਕੀ ਖਾਣਗੇ, ਘਰ ਦੇ ਜੀ ਕੀ ਖਾਣਗੇ, ਇਹ ਤਾਂ ਰੱਬ ਹੀ ਜਾਣੇ। ਪਰ ਬੂਹੇ 'ਤੇ ਬਾਬਾ ਆ ਗਿਆ ਹੈ, ਉਸ ਨੂੰ ਨਿਰਾਸ਼ ਕਿਵੇਂ ਭੇਜੀਏ, ਉਹ ਆਪਣੇ ਮਨ 'ਚ ਕੀ ਕਹੂ?

ਔਰਤ ਨੇ ਕਿਹਾ, "ਕੀ ਦੇਵਾਂ, ਕੁਝ ਰਿਹਾ ਈ ਨਹੀਂ।"

ਰਾਮਧਨ, "ਜਾ, ਘੜੇ ਵਿੱਚ ਵੇਖ ਆਟਾ-ਸ਼ਾਟਾ ਮਿਲੇ ਤਾਂ ਲੈ ਆ।"

ਔਰਤ ਨੇ ਕਿਹਾ, "ਘੜਾ ਝਾੜ ਕੇ ਤਾਂ ਕੱਲ੍ਹ ਚੁੱਲ੍ਹਾ ਬਾਲਿਆ ਸੀ, ਉਹ 'ਚ ਕੀ ਬਰਕਤ ਹੋਊਗੀ?"

ਰਾਮਧਨ, "ਤਾਂ ਮੈਥੋਂ ਇਹ ਨਹੀਂ ਕਹਿ ਹੋਣਾ ਕਿ ਬਾਬਾ ਘਰੇ ਕੁੱਝ ਨਹੀਂ ਹੈ, ਕਿਸੇ ਹੋਰ ਦੇ ਘਰੋਂ ਮੰਗੋ।"

ਔਰਤ, "ਜਿਸ ਤੋਂ ਲਿਆ ਸੀ ਉਹਨੂੰ ਦੇ ਨਹੀਂ ਹੋਇਆ, ਮੈਂ ਹੁਣ ਕਿਹੜੇ ਮੂੰਹੋਂ ਮੰਗਾਂ?"

ਰਾਮਧਨ, "ਦੇਵਤਿਆਂ ਲਈ ਕੁੱਝ ਕੱਢਿਆ ਹੈ ਨਾ, ਲਿਆ ਓਹੀ ਦੇ ਆਵਾਂ।"

ਔਰਤ, "ਦੇਵਤਿਆਂ ਦੀ ਪੂਜਾ ਕਿੱਥੋਂ ਹੋਊ?"

ਰਾਮਧਨ, "ਦੇਵਤੇ ਮੰਗਣ ਤਾਂ ਨਹੀਂ ਆਉਣ ਲੱਗੇ?"

ਔਰਤ, "ਇਸ ਤੋਂ ਬਾਅਦ ਫਿਰ ਕੋਈ ਸਾਧ ਨਹੀਂ ਆਵੇਗਾ? ਉਸ ਨੂੰ ਜਵਾਬ ਦੇਣਾ ਪਵੇਗਾ।"

ਰਾਮਧਨ, "ਇਹ ਬਲਾ ਟਲੇ ਫਿਰ ਵੇਖੀ ਜਾਊਗੀ।"

ਔਰਤ ਉੱਠੀ ਤੇ ਇੱਕ ਨਿੱਕਾ ਜਿਹਾ ਭਾਂਡਾ ਕੱਢਿਆ, ਜਿਸ ਵਿੱਚ ਮਸਾਂ ਅੱਧਾ ਸੇਰ ਆਟਾ ਸੀ। ਉਹ ਕਣਕ ਦਾ ਆਟਾ ਬੜੇ ਯਤਨ ਨਾਲ ਦੇਵਤਿਆਂ ਲਈ ਰੱਖਿਆ ਸੀ। ਰਾਮਧਨ ਕੁੱਝ ਦੇਰ ਖੜ੍ਹਾ ਸੋਚਦਾ ਰਿਹਾ, ਫਿਰ ਆਟਾ ਕੌਲੀ 'ਚ ਪਾ ਕੇ ਬਾਹਰ ਆਇਆ ਅਤੇ ਸਾਧ ਦੇ ਝੋਲੇ ਪਾ ਦਿੱਤਾ।

ਮਹਾਤਮਾ ਨੇ ਆਟਾ ਲੈ ਕੇ ਕਿਹਾ,"ਬੱਚਾ, ਅੱਜ ਬਾਬਾ ਇੱਥੇ ਈ ਰਮੇਗਾ। ਜੇ ਥੋੜ੍ਹੀ ਦਾਲ ਦੇਵੇਂ, ਤਾਂ ਸਾਧ ਨੂੰ ਭੋਗ ਲੱਗ ਜਾਵੇ।"

ਰਾਮਧਨ ਨੇ ਮੁੜ ਆ ਕੇ ਔਰਤ ਨੂੰ ਕਿਹਾ। ਕੁਦਰਤੀ ਦਾਲ ਘਰੇ ਸੀ। ਰਾਮਧਨ ਨੇ ਦਾਲ, ਲੂਣ ਤੇ ਪਾਥੀਆਂ ਇਕੱਠੀਆਂ ਕੀਤੀਆਂ। ਫਿਰ ਖੂਹ ਵਿੱਚੋਂ ਪਾਣੀ ਲਿਆਇਆ। ਸਾਧ ਨੇ ਬੜੇ ਤਰੀਕੇ ਨਾਲ ਬਾਟੀਆਂ ਬਣਾਈਆਂ, ਦਾਲ ਪਕਾਈ ਅਤੇ ਝੋਲੇ 'ਚੋਂ ਆਲੂ ਕੱਢ ਕੇ ਭੜਤਾ ਬਣਾਇਆ। ਜਦੋਂ ਸਾਰੀ ਸਮੱਗਰੀ ਤਿਆਰ ਹੋ ਗਈ ਤਾਂ ਉਸਨੇ ਰਾਮਧਨ ਨੂੰ ਕਿਹਾ, "ਬੱਚਾ, ਰੱਬ ਦੇ ਭੋਗ ਲਈ ਥੋੜ੍ਹਾ ਘਿਓ ਚਾਹੀਦਾ। ਰਸੋਈ ਸ਼ੁੱਧ ਨਾ ਹੋਈ ਤਾਂ ਭੋਗ ਕਿਵੇਂ ਲੱਗੂ?"

ਰਾਮਧਨ, "ਬਾਬਾ ਜੀ ਘਿਓ ਤਾਂ ਘਰੇ ਨਹੀਂ ਹੋਣਾ।"

ਸਾਧ, "ਬੱਚਾ, ਤੇਰੇ ਕੋਲ ਰੱਬ ਦਾ ਦਿੱਤਾ ਬਹੁਤ ਹੈ। ਅਜਿਹੀਆਂ ਗੱਲਾਂ ਨਾ ਕਰ।"

ਰਾਮਧਨ, "ਮਹਾਰਾਜ, ਮੇਰੀ ਗਾਂ-ਮੱਝ ਕੁੱਝ ਨਹੀਂ ਹੈ।"

ਸਾਧ, "ਜਾ ਕੇ ਮਾਲਕਣ ਨੂੰ ਕਹੋ ਤਾਂ।"

ਰਾਮਧਨ ਨੇ ਜਾ ਕੇ ਔਰਤ ਨੂੰ ਕਿਹਾ, "ਘਿਓ ਮੰਗਦੇ ਨੇ। ਮੰਗਣ ਨੂੰ ਭੀਖ, ਪਰ ਘਿਓ ਤੋਂ ਬਿਨ੍ਹਾਂ ਬੁਰਕੀ ਨਹੀਂ ਲੰਘਦੀ।"

ਔਰਤ, "ਤਾਂ ਇਸ ਦਾਲ ਵਿੱਚੋਂ ਕੁੱਝ ਬਾਣੀਏ ਨੂੰ ਦੇ ਕੇ ਉਸ ਕੋਲੋਂ ਲੈ ਆਓ। ਜਦੋਂ ਸਭ ਕੀਤਾ ਹੈ ਤਾਂ ਇੰਨੇ ਲਈ ਉਨ੍ਹਾਂ ਨੂੰ ਨਰਾਜ਼ ਕਰਦੇ ਹੋ।"

ਘਿਓ ਆ ਗਿਆ। ਸਾਧੂ ਜੀ ਨੇ ਪਿੰਡੀ ਕੱਢੀ, ਘੰਟੀ ਵਜਾਈ ਅਤੇ ਭੋਗ ਲਗਾਉਣ ਬੈਠ ਗਏ। ਬਹੁਤ ਖਾਧਾ, ਫਿਰ ਢਿੱਡ 'ਤੇ ਹੱਥ ਫੇਰਦੇ ਬੂਹੇ ਕੋਲ ਲੇਟ ਗਏ। ਰਾਮਧਨ ਥਾਲੀ ਤੇ ਭਾਂਡੇ ਧੋਣ ਲਈ ਘਰੇ ਲੈ ਗਿਆ। ਉਸ ਦਿਨ ਰਾਮਧਨ ਦੇ ਘਰ ਚੁੱਲ੍ਹਾ ਨਹੀਂ ਬਲ੍ਹਿਆ। ਖਾਲੀ ਦਾਲ ਹੀ ਪਕਾ ਕੇ ਪੀ ਲਈ। ਜਦੋਂ ਰਾਮਧਨ ਲੇਟਿਆ ਹੋਇਆ ਸੀ, ਉਹ ਸੋਚ ਰਿਹਾ ਸੀ, "ਮੇਰੇ ਨਾਲੋਂ ਤਾਂ ਇਹੋ ਚੰਗੇ।" ■

90-ਵਿਆਂ ਦੀ ਗੱਲ ਹੋਣੀ। ਮੈਂ ਤੇ ਦਾਰਜੀ ਪਿੰਡ ਆਏ ਹੋਏ ਸਾਂ। ਪੋਹ-ਮਾਘ ਦੇ ਦਿਨ ਹੋਣੇ, ਕੜਾਕੇ ਦੀ ਠੰਢ। ਦਾਰਜੀ ਨੇ ਉਸ ਦਿਨ ਸਵੇਰੇ ਹੀ ਖਾਲ 'ਤੇ ਜੰਮੀ ਬਰਫ਼ ਦੀ ਪਰਤ ਭੰਨੀ ਸੀ, 'ਕੜੱਕ' ਦਾ ਖੜਾਕ ਹੋਏ 'ਤੇ ਮੇਰੇ ਵਲ ਵੇਖ ਕੇ ਆਖਿਆ ਸੀ 'ਇੰਨੂੰ ਆਖੀਦਾ ਈ ਕੜਾਕਾ।' ਫ਼ਿਕਰੇ ਦਾ ਧੁਨੀਕਾਰਕ ਸਰੋਤ ਪਹਿਲੀ ਵੇਰਾਂ ਖਾਨੇ ਪਿਆ। 'ਔਨਾਮੈਟੋਪੀਆ'।

ਖੈਰ, ਹੁਣ ਰਾਤ ਦਾ ਵੇਲਾ ਸੀ। ਸਾਡੇ ਠੇਕੇਦਾਰ ਜਸ ਭਾਜੀ ਨੇ ਦੇਸੀ ਕੁੱਕੜ ਰਿੰਨ੍ਹਿਆ ਸੀ, ਦੇਸੀ 'ਦਵਾਈ' ਦਾ ਜਗ ਭਰਕੇ ਲੱਕੜ ਦੇ ਸਟੂਲ ਤੇ ਰੱਖਿਆ ਪਿਆ ਸੀ, ਗਰਮਾ-ਗਰਮ ਫੁਲਕੀਆਂ ਆਈ ਜਾਣ, ਆਪਾਂ ਨੂੰ ਜਿੱਥੇ ਇੱਕ ਦੀ ਭੁੱਖ ਸੀ ਉੱਥੇ ਨੀਤ ਤਿੰਨ੍ਹਾਂ ਨਾਲ ਨਾ ਰੱਜੇ। ਖੌਰੇ ਕਿੰਨ੍ਹੀਆਂ ਤੁੰਨੀ ਗਿਆ ਮੈਂ ਕੱਲਾ ਈ। ਪ੍ਰਾਹੁਣਾਚਾਰੀ ਦੇ ਵੱਟ ਕੱਢੇ ਪਏ। ਮਘਦੇ ਕੋਇਲਿਆਂ ਆਲੇ ਤਸਲੇ ਨੇ ਬੰਬੀ ਆਲਾ ਕੱਚਾ ਕੋਠਾ ਵਾਹਵਾ ਨਿੱਘਾ ਕਰ 'ਤਾ ਸੀ। ਇਕ ਤਸਲੇ 'ਚ ਨਿਰੀ ਸੁਆਹ ਵੇਖਕੇ ਮੈਂ ਪੁੱਛਿਆ: 'ਇਹ ਕਾਹਦੇ ਲਈ?' ਕੋਈ ਕੂਇਆ 'ਸਵੇਰ ਤਾਂਈਂ ਲੱਗ ਜੂ ਪਤਾ।' ਹਾਸਾ।

ਖ਼ੈਰ ... ਕਥਾ ਦੇ ਮੁੱਖ ਪਾਤਰ ਦੀ ਆਮਦ ਹੋਈ -- ਕਰਮੂ। ਪਿੰਡੇ--ਹੇਠ ਉੱਤੇ 2 ਪੁਰਾਣੀਆਂ ਮੈਲੀਆਂ ਕਮੀਜ਼ਾਂ, ਖੁੰਗੀ ਲੱਗਾ ਸਵੈਟਰ, ਤੇੜ ਬਦਰੰਗ ਪੌਲੀਐਸਟਰ ਦੀ ਪੈਂਟ, ਸਿਰ 'ਤੇ ਮਫ਼ਲਰ ਵਲ੍ਹੇਟਿਆ ਤੇ ਪੈਰੀਂ ਘਸੀਆਂ ਪੁਰਾਣੀ ਰਬੜ ਦੀਆਂ ਚੱਪਲਾਂ। ਕੈਰੀਅਰ 'ਤੇ ਲੱਕੜਾਂ ਦੀ ਪੰਡ ਅੜਾਈ ਕਣਕਾਂ ਵਿਚੋਂ ਦੀ ਪਹੇ ਉੱਤੋਂ ਪੁਰਾਣੀ ਕਾਲੀ ਸਾਇਕਲ ਰੇੜ੍ਹੀ ਪਿਆ ਆਵੇ।

ਉਹਨੂੰ ਵੇਖਦੇ ਈ ਟੋਲੇ ਨੂੰ ਚਾਅ ਚੜ੍ਹ ਗਿਆ। ਜਾਪਦਾ ਜਿਤਰ੍ਹਾਂ ਉਹਨਾਂ ਦਾ ਮਨਪਸੰਦ ਕਿਰਦਾਰ ਆ ਗਿਆ ਹੋਵੇ। ਫ਼ਟਾਫ਼ਟ ਅੱਧਾ ਜੱਗ 'ਦਵਾਈ' ਉਹਦੇ ਹੱਥ ਰਸੀਦ ਕੀਤੀ ਗਈ ਤੇ ਖ਼ਾਸ ਮੇਰੇ ਹਵਾਲੇ ਨਾਲ ਫ਼ੁਰਮਾਇਸ਼ ਪੇਸ਼ ਕੀਤੀ ਗਈ: 'ਕਰਮੂਆ, ਕਰਤਾਰ ਆਲੀ ਗੱਲ ਸੁਣਾ ਖਾਂ, ਉਹਦਾ ਭਤੀਆ ਆਇਆ ਈ ਦਿੱਲੀਓਂ।' ਕਰਮੂ ਮੁਸਕਣੀਆਂ 'ਚ ਹੱਸਿਆ 'ਓ ਜਾਣ ਦੇ ਯਰਾ' ਪਰ ਵੱਗ ਕਿੱਥੇ ਟਲਦਾ ਸੀ? ਕਰਮੂ ਦੀ ਕੂਣੀ ਬੁੱਝਣ ਲਈ ਮੇਰੇ ਸ਼ਹਿਰੀ ਕੰਨ ਅਜੇ ਸੁਰ ਨਹੀਂ ਸਨ ਹੋਏ, ਤਰਜਮੇ ਦੀ ਲੋੜ ਪੈਂਦੀ ਸੀ ਘੜੀ-ਮੁੜੀ।

ਖੈਰ, ਕਰਮੂ ਗੱਲ ਤੋਰੀ: 'ਤੇਰੇ ਚਾਚੇ ਅਰਗਾ ਕੋਈ ਨੀ, ਯਰ, ਅਸਮਾਨੀਂ ਉਡਦੀਆਂ ਫੜ ਲੈਂਦਾ ਹੀ। ਆਲਮ-ਫ਼ਾਜ਼ਲ। ਕਲਾਮ ਸੀਗੇ, ਯਰ, ਉਹਦੇ ਕੋਲ, ਪੀਰਾਂ ਨੂੰ ਬੁਲਾ ਲੈਣਾ' ...

'ਪੀਰਾਂ ਦੀ ਛੱਡ, ਭੜੋਲੀ ਆਲੀ ਸੁਣਾ।' ਟੋਲੇ ਨੇ ਇੱਕ ਸੁਰ ਚ ਆਖਿਆ।

'ਲੈ ਫੇਰ! ਭੜੋਲੀ ਆਲੀ ਸੁਣ ਲਉ, ਅੱਸ਼ਾ?' ਕਰਮੂ ਨੇ ਗਲਾਸੀ ਖਿੱਚੀ। ਸਾਰੇ ਚੁੱਪ।

'ਅਲੂਆਂ ਬਾਲ ਸਾਂ ਮੈਂ ਅੱਜੇ। ਤੂੜੀ ਲੈਣ ਗਿਆ ਹਾਂ ਧਾਡੇ ਖੂਹ 'ਤੇ, ਸੂਏ ਲਾਗੇ, ਧ੍ਰੇਕਾਂ ਥੱਲੇ, ਅੱਗੇ ਤੇਰਾ ਚਾਚਾ ਤਾਰੀ ਭੜੋਲੀ ਆਲੇ ਕੋਠੇ ਬਾਹਰ ਮੰਜਾ ਡਾਹ ਕੇ ਬਹਿਠਾ, ਨਵੀਂ ਖੇਸੀ ਵਿਛਾ ਕੇ। 'ਕਿਤਰ੍ਹਾਂ ਆਇਆਂ, ਓਏ' ਉਹ ਖੱਚਰੀ ਜਿ ਹਾਸੀ ਹੱਸਿਆ। ਮ'ਖਾ 'ਤੂੜੀ ਲੈਣੀ ਹੀ' ... 'ਤੂੜੀ? ਅੱਸ਼ਾ ... ਜਾ ਪੰਡ ਬੰਨ੍ਹ ਲਾ ਅੰਦਰੋਂ। ਲਈਲਾ 'ਗਾਂਹ ਹੋ ਕੇ' ਓਨ ਸੈਣਤ ਕੀਤੀ। ਲੈ ਬਈ, ਮੈਂ ਕੁੰਡਾ ਖੋਲ ਕੇ,



# ਚੁੜੈਲ \ ਟੈਕਸੀ

## ਰੱਬੀ ਸ਼ੇਰਗਿੱਲ

ਅਜੇ ਇੱਕ ਪੱਲਾ ਈ ਧੱਕਿਆ ਹੀ ਕਿ ਅੰਦਰੋਂ ਇੱਤਰ-ਗੁਲਾਬ ਦੀ ਵਾਸ਼ਨਾ ਪਈ ਆਵੇ। ਲੋਹੜਾ! ਕੋਠਾ ਐਂ ਮਹਿਕਾਂ ਪਿਆ ਮਾਰੇ, ਮੈਨੂੰ ਭੌਂਅ ਚੜ੍ਹ ਗਿਆ। ਮੈਂ ਅੰਦਰ ਵੜਕੇ ਨਿਗ੍ਹਾ ਮਾਰੀ, ਸਾਹਮਣੇ ਤੂੜੀ ਦੇ ਢੇਰ ਉੱਤੇ ਸੋਨੇ ਦੇ ਗਹਿਣੇ -- ਕੁਹਣੀਆਂ ਤੋੜੀ ਵੰਗਾਂ, ਗੱਲ ਗਾਨੀ, ਕੰਨੀ ਵਾਲੀਆਂ, ਨੱਕ ਕੋਕਾ, ਪੈਰੀਂ ਝਾਂਜਰਾਂ, ਸੂਹੀ ਰੇਸ਼ਮੀ ਕੁੜਤੀ, ਸੁਨਹਿਰੀ ਲਾਚੇ ਦੀ ਤਹਿਮਤ ਪਾਈ ਛਣ-ਛਣ, ਜਗਮਗ ਕਰਦੀ ਮੁਟਿਆਰ ਚੜ੍ਹੀ ਬੈਠੀ। ਨਿਰੀ ਅਪੱਛਰਾ। ਉਡਦਾ ਕਾਂ ਖਲੋ ਜੇ। ਮੇਰੇ ਅੱਲ ਬਿਟ-ਬਿਟ ਪਈ ਵੇਖੇ; ਹੱਥ ਵਧਾਕੇ, ਟੇਢਾ ਹੱਸਕੇ ਆਂਹਦੀ 'ਤੂੜੀ ਲੈਣੀ ਉ? ਆਜਾ, ਲਿੱਲਾ।'

'ਫੇਰ?'
'ਫੇਰ ਕੀ ... ਮੈਨੂੰ ਕੱਟੋ ਤੇ ਲਹੂ ਨੀ, ਪਿੱਛਲ-ਪੈਰੀਂ ਹੋ ਗਿਆ' ...
'ਨਾ ਤੇ ਤੂੰ ਆਖਿਆ ਕੀ?'
'ਆਖਿਆ? ਉੱਥੇ ਗੱਲਾਂ ਸੁਝਣੀਆਂ ਸੀ ਮਿਨੂੰ? ਲੋਲੋ ਚੱਬੜ ਗੀ ਤਾਲੂ ਨੂੰ।'
'ਫੇਰ?'
'ਫੇਰ ਕੀ? ਮੈਂ ਘੁੰਮਿਆ ਅਬੜਵਾਹੇ, ਸਿਰ ਵੱਜਾ ਬੂਹੇ 'ਚ, ਠਾਂ! ਅਜੇ ਵੀ ਰੋੜ ਹੈਯਾ, ਮੈਂ ਛੱਡੀ ਸ਼ੂਟ, ਸਾਹਮਣੇ ਗਾਹਣ ਕਿ ਢੇਮਾਂ, ਮਿਨੂੰ ਨੀ ਪਤਾ, ਪੈਰਾਂ ਨੂੰ ਪਰ ਲੱਗ ਗੇ' ...
'ਤੇ ਚਾਚਾ?' ਮੈਂ ਪੁੱਛਿਆ।
'ਤੇਰਾ ਚਾਚਾ? ਉਹ ਹੱਸ-ਹੱਸ ਦੂਹਰਾ ਹੋਵੇ, ਲੋਟਣੀਆਂ ਲਵੇ ਕੇ ... ਮੈਨੂੰ ਪਿੱਛੋਂ 'ਵਾਜ ਮਾਰੇ, ਅਖੇ ਖਲੋ ਜਾ' ...
'ਫੇਰ?'
'ਮੇਰੀ ਮਤਿ ਮਾਰੀ ਸੀ? ਹੋਰ ਮੈਂ ਯਾਰੀ ਗੰਢਣੀ ਸੀ ਚੁੜੈਲ ਨਾ'?'
ਸਾਡੀ ਜੁੰਡਲੀ ਵੀ ਹੁਣ ਲੋਟਪੋਟ ਹੁੰਦੀ ਸੀ, ਦਾਰਜੀ ਦੇ ਚਿਹਰੇ ਤੇ ਵੀ ਮੁਸਕਾਣ ਉਭਰੀ।
'ਚੁੜੈਲ?' ਮੈਨੂੰ ਯਕੀਨ ਨਾ ਆਵੇ। ਮੈਂ ਦਾਰਜੀ ਵੱਲ ਵੇਖਿਆ।
'ਚੁੜੈਲ, ਸੋਲ੍ਹਾਂ ਆਨੇ!' ਕਰਮੂ ਨੂੰ ਪੂਰਾ ਭਰੋਸਾ ਸੀ।

ਸਾਰੇ ਦਾਰਜੀ ਵੱਲ ਵੇਖਣ ਲੱਗੇ। ਸਾਡੇ ਵੇਖਦਿਆਂ-ਵੇਖਦਿਆਂ ਦਾਰਜੀ ਦੀ ਹਾਸੀ ਪਰਛਾਂਵੇਂ 'ਚ ਤਬਦੀਲ ਹੋ ਗਈ।
ਉਹ ਚਿਮਟੇ ਨਾਲ ਕੋਇਲੇ ਪਰਤਾਣ ਲੱਗੇ, ਚੰਗਿਆੜੇ ਛੁੱਟਣ ਲੱਗੇ।
'ਇਤਰ੍ਹਾਂ ਈ ਕਰਿਆ ਕਰਦਾ ਸੀ ਉਹ।'
'ਏਦਾਂ ਚੁੜੈਲਾਂ ਬੁਲਾ ਲਿਆ ਕਰਦਾ ਸੀ?' ਮੈਂ ਫੇਰ ਪੁਛਿਆ।
'ਚੁੜੈਲ, ਪੀਰ ... ਸਾਰੇ ਕਲਾਮ ਹੈ ਸੀ ਉਹਦੇ ਕੋਲ, ਜਿ'ਲੇ ਜੀ ਕਰਦਾ ਬੁਲਾ ਲੈਂਦਾ।' ਕਰਮੂ ਬੋਲਿਆ।

ਦਾਰਜੀ ਨੇ ਛੋਟੇ ਚਹੇਤੇ ਭਰਾ ਦੀ ਯਾਦ 'ਚ ਲੰਮਾ ਸਾਰਾ ਹਉਕਾ ਭਰਿਆ, ਫਿਰ ਕੋਇਲਿਆਂ ਨੂੰ ਪਰਤਾਂਦੇ ਹੋਏ ਬੋਲੇ 'ਤਾਂਹੀਓਂ ਤਾਂ ਪੀਰਾਂ ਟੈਕਸੀ ਪਲਟਾ ਤੀ ਉਹਦੀ।' ■

ਧਰਤੀ, ਗ੍ਰਹਿ, ਹਵਾ, ਪਾਣੀ
ਆਦਿ ਤੋਂ ਲੈ ਕੇ,
ਆਪਣੇ ਬੇਗਾਨੇ ਮੇਰੇ ਤੇਰੇ
ਯੇਹ ਵੋਹ ਦੀ,

ਕਿਸੇ ਨੂੰ ਕੋਈ ਸੁਰਤ ਨਹੀਂ ਹੁੰਦੀ
ਸਬ ਬੇਫ਼ਿਕਰੇ ਹੋਏ ਡਿਗ ਜਾਂਦੇ ਨੇ,

ਜਦੋਂ ਰਾਹ ਲੰਮੇ ਹੋਵਣ ਤਾਂ
ਚੱਲਦੀ ਬੱਸ ਵਿੱਚ
ਅਕਸਰ ਲੋਕ ਸੌਂ ਜਾਇਆ ਕਰਦੇ ਨੇ

ਗੂਰੀ ਬਾਹਗਾ ↗



ਐਬੇ ਮ੍ਰਿਗਨਲ ਇੱਕ ਲੰਮਾ, ਪਤਲਾ ਪਾਦਰੀ ਸੀ, ਕੱਟੜ, ਜੋਸ਼ੀਲਾ, ਪਰ ਫਿਰ ਵੀ ਸਿੱਧਾ-ਸਾਦਾ। ਉਸਦੇ ਸਾਰੇ ਵਿਸ਼ਵਾਸ ਪੱਕੇ ਸਨ, ਜਿਨ੍ਹਾਂ ਵਿੱਚ ਕਦੇ ਬਦਲਾਅ ਨਹੀਂ ਆਉਂਦਾ ਸੀ। ਉਹ ਦਿਲੋਂ ਮੰਨਦਾ ਸੀ ਕਿ ਉਹ ਆਪਣੇ ਰੱਬ ਨੂੰ ਸਮਝਦਾ ਹੈ, ਉਸਦੇ ਇਰਾਦਿਆਂ ਅਤੇ ਮਨਸੂਬਿਆਂ ਨੂੰ ਜਾਣਦਾ ਹੈ।

ਆਪਣੇ ਛੋਟੇ ਜਿਹੇ ਪਿੰਡ ਦੇ ਪਾਦਰੀਘਰ ਦੇ ਬਗੀਚੇ ਵਿੱਚ ਜਦ ਉਹ ਲੰਮੇ ਕਦਮ ਪੁੱਟਦਿਆਂ ਤੁਰਦਾ, ਤਾਂ ਕਦੇ ਕਦੇ ਆਪਣੇ ਆਪ ਨੂੰ ਸਵਾਲ ਪੁੱਛਦਾ, "ਰੱਬ ਨੇ ਇਹ ਸਬ ਕਿਉਂ ਕੀਤਾ?" ਅਤੇ ਖੁਦ ਨੂੰ ਰੱਬ ਦੀ ਥਾਂ ਰੱਖ ਕੇ, ਬੜੀ ਦੇਰ ਇਸ ਵਾਰੇ ਸੋਚਦਾ, ਤੇ ਉਹ ਲੱਗਭਗ ਹਮੇਸ਼ਾ ਹੀ ਕੋਈ ਜਵਾਬ ਲੱਭ ਲੈਂਦਾ। ਉਸਨੇ ਕਦੇ ਵੀ ਨਿਮਰਤਾ ਨਾਲ ਭਰ ਕੇ ਨਹੀਂ ਕਿਹਾ ਹੋਣਾ, "ਐ ਰੱਬ, ਤੇਰੇ ਤਰੀਕੇ ਤਾਂ ਮੇਰੀ ਸਮਝ ਤੋਂ ਪਰੇ ਹਨ।"

ਉਹ ਖੁਦ ਨੂੰ ਕਹਿੰਦਾ: "ਮੈਂ ਰੱਬ ਦਾ ਸੇਵਕ ਹਾਂ; ਮੈਨੂੰ ਉਹਦੇ ਭਾਣੇ ਦੇ ਪਿੱਛੇ ਕਾਰਨ ਜਾਣਨ ਦਾ, ਤੇ ਜੇ ਪਤਾ ਨਾ ਲੱਗੇ ਤਾਂ ਅੰਦਾਜ਼ਾ ਲਾਉਣ ਹੱਕ ਹੈ।"

ਕੁਦਰਤ ਵਿੱਚ ਉਸਨੂੰ ਸਬ ਕੁੱਝ ਇੱਕ ਯੋਜਨਾ ਨਾਲ ਬਣਾਇਆ ਲੱਗਦਾ। ਚੀਜ਼ਾਂ ਅਤੇ ਉਹਨਾਂ ਪਿੱਛੇ ਦੇ ਕਾਰਨ ਹਮੇਸ਼ਾਂ ਸੰਤੁਲਨ ਵਿੱਚ ਲੱਗਦੇ। ਸਵੇਰ ਸਾਡੇ ਜਾਗਣ ਨੂੰ ਖੁਸ਼ਨੁਮਾ ਬਣਾਉਣ ਲਈ, ਦਿਨ ਸਾਡੀ ਫ਼ਸਲਾਂ ਤਿਆਰ ਕਰਨ ਲਈ, ਮੀਂਹ ਉਹਨਾਂ ਨੂੰ ਪਾਣੀ ਲਾਉਣ ਲਈ, ਸ਼ਾਮ ਸਾਡੀ ਨੀਂਦ ਦੀ ਤਿਆਰੀ ਲਈ, ਤੇ ਕਾਲੀ ਰਾਤ ਸਾਡੇ ਸੌਣ ਲਈ ਬਣਾਈ ਗਈ ਲੱਗਦੀ।

ਚਾਰ ਰੁੱਤਾਂ ਖੇਤੀ ਦੀ ਲੋੜਾਂ ਦੇ ਹਿਸਾਬ ਨਾਲ ਆਉਂਦੀਆਂ, ਕੁਦਰਤ ਦੇ ਮਨਸੂਬੇ ਵਾਰੇ ਉਸਨੂੰ ਕਦੇ ਕੋਈ ਸ਼ੱਕ ਨਹੀਂ ਹੁੰਦਾ; ਸਗੋਂ ਉਸਨੂੰ ਲੱਗਦਾ ਕਿ ਬਾਕੀ ਹਰੇਕ ਚੀਜ਼ ਨੂੰ ਕੁਦਰਤ ਦੇ ਬਣਾਏ ਮੌਸਮ, ਜਲਵਾਯੂ ਦੇ ਹਿਸਾਬ ਨਾਲ ਕਰਨਾ ਚਾਹੀਦਾ ਹੈ।

ਪਰ ਉਸਨੂੰ ਔਰਤਾਂ ਤੋਂ ਨਫ਼ਰਤ ਸੀ - ਉਨ੍ਹਾਂ ਤੋਂ ਅਚੇਤ ਹੀ ਨਫ਼ਰਤ ਕਰਦਾ, ਸੁਭਾਵਿਕ ਹੀ ਘ੍ਰਿਣਾ ਕਰਦਾ।



ਔਰਤ ਵਾਰੇ ਕਹਿੰਦਾ, "ਇੰਝ ਲੱਗਦੈ ਜਿਵੇਂ ਰੱਬ ਆਪਣੇ ਕੀਤੇ ਇਸ ਕੰਮ ਤੋਂ ਖੁਸ਼ ਨਹੀਂ ਹੋਏਗਾ।" ਉਸਨੇ ਹੀ ਦੁਨਿਆ ਦੇ ਪਹਿਲੇ ਆਦਮੀ ਨੂੰ ਰਾਹੋਂ ਭਟਕਾਇਆ, ਤੇ ਉਦੋਂ ਤੋਂ ਹੀ ਉਹ ਆਪਣੇ ਪਾਪੀ ਕੰਮ ਵਿੱਚ ਲੱਗੀ ਹੈ, ਇੱਕ ਕਮਜ਼ੋਰ ਜੀਵ, ਖ਼ਤਰਨਾਕ, ਅਤੇ ਰਹੱਸਮਈ ਅਸਰ ਪਾਉਣ ਵਾਲੀ। ਔਰਤਾਂ ਦੇ ਪਾਪੀ ਸਰੀਰ ਤੋਂ ਵੀ ਜ਼ਿਆਦਾ ਨਫ਼ਰਤ ਉਸਨੂੰ ਉਨ੍ਹਾਂ ਦੇ ਸਨੇਹ ਨਾਲ ਭਰੇ ਦਿਲ ਤੋਂ ਸੀ।

ਉਸਨੇ ਬਹੁਤ ਵਾਰ ਉਨ੍ਹਾਂ ਦੀ ਕੋਮਲਤਾ ਨੂੰ ਆਪਣੇ ਵੱਲ ਆਉਂਦਾ ਮਹਿਸੂਸ ਕੀਤਾ, ਤੇ ਚਾਹੇ ਉਸਨੂੰ ਪਤਾ ਸੀ ਕਿ ਉਹ ਮਜ਼ਬੂਤ ਹੈ, ਉਸਨੂੰ ਆਪਣੇ ਅੰਦਰ ਦੀ ਸਨੇਹ ਦੀ ਲੋੜ 'ਤੇ ਗੁੱਸਾ ਆਉਂਦਾ।

ਉਸਦੇ ਵਿਸ਼ਵਾਸ ਮੁਤਾਬਿਕ, ਆਦਮੀ ਨੂੰ ਲੁਭਾਉਣ ਲਈ ਤੇ ਉਸਦੀ ਪ੍ਰੀਖਿਆ ਲੈਣ ਦੇ ਇੱਕੋ ਇੱਕ ਕੰਮ ਵਾਸਤੇ ਰੱਬ ਨੇ ਔਰਤ ਬਣਾਈ।

ਔਰਤ ਦੇ ਨੇੜੇ ਬਚਾਅ ਦੇ ਤਰੀਕੇ ਅਤੇ ਵਿਛਾਏ ਗਏ ਜਾਲ ਦਾ ਡਰ ਲਏ ਬਿਨ੍ਹਾਂ ਨਹੀਂ ਜਾਣਾ ਚਾਹੀਦਾ। ਸੱਚ ਹੀ, ਖਿੜੇ ਬੁੱਲ੍ਹ ਤੇ ਖੁੱਲੀਆਂ ਬਾਹਾਂ ਵਾਲੀ ਉਹ ਇੱਕ ਜਾਲ ਹੀ ਤਾਂ ਹੈ।

ਚਰਚ ਵਿੱਚ ਸੇਵਾ ਕਰਨ ਵਾਲੀਆਂ ਨਨ ਦੀ ਸੌਂਹ ਕਰਕੇ ਉਹ ਉਨ੍ਹਾਂ ਤੋਂ ਸੁਰੱਖਿਅਤ ਸੀ, ਫਿਰ ਵੀ ਉਨ੍ਹਾਂ ਨਾਲ ਸਖ਼ਤੀ ਵਰਤਦਾ, ਕਿਉਂਕਿ ਉਨ੍ਹਾਂ ਦੇ ਬੇੜੀਆਂ ਨਾਲ ਬੱਝੇ ਤੇ ਨਿਮਾਣੇ ਦਿਲਾਂ ਅੰਦਰ ਸਦਾਬਹਾਰ ਸਨੇਹ ਜਗਦਾ ਰਹਿੰਦਾ - ਸਨੇਹ ਜੋ ਉਸਨੂੰ ਪਾਦਰੀ ਹੋਣ ਦੇ ਬਾਵਜੂਦ ਮਿਲਦਾ।

ਉਸਨੂੰ ਇਹ ਪਾਪੀ ਸਨੇਹ ਉਨ੍ਹਾਂ ਦੀ ਖ਼ਾਮੋਸ਼ੀ 'ਚ ਵੀ ਦਿੱਸਦਾ, ਉਸ ਨਾਲ ਗੱਲ ਕਰਦੇ ਵੇਲੇ ਉਨ੍ਹਾਂ ਦੀ ਹੌਲ਼ੀ ਜਿਹੀ ਆਵਾਜ਼ 'ਚ ਵੀ, ਉਨ੍ਹਾਂ ਦੀ ਝੁਕੀਆਂ ਨਜ਼ਰਾਂ 'ਚ ਵੀ, ਅਤੇ ਜਦ ਉਨ੍ਹਾਂ ਨੂੰ ਖਿੱਝ ਕੇ ਫਟਕਾਰ ਕਰਦਾ ਤਾਂ ਉਨ੍ਹਾਂ ਦੇ ਰੋਕੇ ਹੋਏ ਹੰਝੂਆਂ ਵਿੱਚ ਵੀ। ਅਤੇ ਤਦ ਉਹ ਆਪਣੇ ਕੱਪੜੇ ਝਾੜਦਾ, ਲੰਮੇ ਕਦਮ ਪੁੱਟਦਾ ਚਲਾ ਜਾਂਦਾ, ਜਿਵੇਂ ਖ਼ਤਰੇ ਤੋਂ ਦੂਰ ਉੱਡ ਰਿਹਾ ਹੋਏ।

ਉਸਦੀ ਇੱਕ ਭਾਣਜੀ ਸੀ ਜੋ ਆਪਣੀ ਮਾਂ ਨਾਲ ਨਿੱਕੇ ਜਿਹੇ ਘਰ ਵਿੱਚ ਉਸਦੇ ਗੁਆਂਢ 'ਚ ਰਹਿੰਦੀ ਸੀ। ਉਹ ਕਿਸੇ ਵੀ ਹਾਲ 'ਚ ਉਸਨੂੰ ਚਰਚ ਦੀ ਨਨ ਬਣਾਉਣ 'ਤੇ ਅੜਿਆ ਸੀ।

ਉਹ ਪਿਆਰੀ, ਝੱਲੀ ਜਿਹੀ ਸੀ। ਜਦ ਪਾਦਰੀ ਉਪਦੇਸ਼ ਦਿੰਦਾ ਉਹ ਹੱਸਦੀ, ਤੇ ਜਦ ਉਹ ਉਸ ਤੋਂ ਨਾਰਾਜ਼ ਹੋ ਜਾਂਦਾ ਉਸਨੂੰ ਜੱਫੀ ਪਾ ਲੈਂਦੀ, ਜਿਸ ਦੌਰਾਨ ਉਹ ਅਚੇਤ ਹੀ ਖੁਦ ਨੂੰ ਗਲਵਕੜੀ ਤੋਂ ਰਿਹਾ ਕਰਨ ਦੀ ਕੋਸ਼ਿਸ਼ ਕਰਦਾ, ਜੋ ਫਿਰ ਵੀ ਉਸਦੇ ਅੰਦਰ ਇੱਕ ਮਿਠਾਸ ਭਰ ਦਿੰਦੀ ਤੇ ਮਨ ਦੀਆਂ ਗਹਿਰਾਈਆਂ ਅੰਦਰ ਦੱਬਿਆ ਪਿਉ ਦਾ ਬੱਚੇ ਲਈ ਸਨੇਹ ਜਗਾ ਦਿੰਦੀ ਜੋ ਹਰ ਆਦਮੀ ਅੰਦਰ ਸੁੱਤਾ ਹੁੰਦਾ ਹੈ।

ਕਈ ਵਾਰ, ਭਾਣਜੀ ਨਾਲ ਪਿੰਡ ਦੇ ਰਾਹ ਸੈਰ ਕਰਦਿਆਂ ਉਹ ਰੱਬ ਵਾਰੇ, ਆਪਣੇ ਰੱਬ ਵਾਰੇ ਗੱਲਾਂ ਕਰਦਾ। ਉਹ ਉਸਦੀ ਨਾ ਸੁਣਦੀ, ਪਰ ਅਸਮਾਨ ਨੂੰ, ਘਾਹ ਤੇ ਫੁੱਲਾਂ ਨੂੰ ਵੇਖਦੀ, ਤੇ ਕੋਈ ਵੀ ਉਸਦੀਆਂ ਅੱਖਾਂ ਵਿੱਚ ਜੀਵਨ ਦੀ ਖੁਸ਼ੀ ਦੀ ਚਮਕ ਵੇਖ ਸਕਦਾ ਸੀ। ਕਦੇ ਉਹ ਦੌੜਦੀ ਕਿਸੇ ਉੱਡਦੇ ਜੀਵ ਨੂੰ ਫੜਨ ਅੱਗੇ ਚਲੀ ਜਾਂਦੀ, ਇਸਨੂੰ ਫੜ ਕੇ ਕਹਿੰਦੀ, "ਚਾਚਾ, ਵੇਖੋ, ਕਿੰਨਾ ਸੋਹਣਾ ਐ! ਜੀ ਕਰਦਾ ਗਲਵਕੜੀ ਪਾ ਲਵਾਂ।" ਅਤੇ ਕੀੜਿਆਂ ਜਾਂ ਫੁੱਲਾਂ ਨੂੰ "ਗਲਵਕੜੀ" ਪਾਉਣ ਦੀ ਇੱਛਾ ਤੋਂ ਪਾਦਰੀ ਨੂੰ ਖਿੱਝ ਚੜ੍ਹਦੀ ਜੋ ਇਸ ਵਿੱਚ ਵੀ ਸਦਾ ਹੀ ਔਰਤ ਦੇ ਮਨ ਅੰਦਰ ਖਿੜਦੇ ਉਸ ਨਾ ਮਿਟ ਸਕਣ ਵਾਲੇ ਸਨੇਹ ਨੂੰ ਵੇਖਦਾ।

ਤਦ ਇੱਕ ਦਿਨ ਅਜਿਹਾ ਆਇਆ, ਨੌਕਰਾਣੀ ਨੇ ਪਾਦਰੀ ਨੂੰ ਸਾਵਧਾਨੀ ਨਾਲ ਦੱਸਿਆ, "ਤੁਹਾਡੀ ਭਾਣਜੀ ਦਾ ਇੱਕ ਪ੍ਰੇਮੀ ਹੈ।"

ਇਸ ਖ਼ਬਰ ਕਰਕੇ ਡਰ ਦੀ ਭਾਵਨਾ ਨੇ ਲੱਗਭਗ ਉਸਦਾ ਸਾਹ ਘੁੱਟ ਦਿੱਤਾ ਤੇ ਦਾੜ੍ਹੀ ਕਰਦਿਆਂ ਉਹ ਸਾਬਣ ਨਾਲ ਭਰਿਆ ਮੂੰਹ ਲੈ ਉੱਥੇ ਹੀ ਖੜ੍ਹਾ ਰਹਿ ਗਿਆ।

ਜਦ ਇੰਨ੍ਹਾਂ ਕੁ ਹੋਸ਼ 'ਚ ਆਇਆ ਕਿ ਸੋਚ ਸਕੇ, ਤਾਂ ਭਖਿਆ, "ਇਹ ਸੱਚ ਨਹੀਂ, ਤੂੰ ਝੂਠ





ਦੱਸਦੀ ਏਂ!"

ਪਰ ਉਸ ਔਰਤ ਨੇ ਦਿਲ 'ਤੇ ਹੱਥ ਰੱਖ ਕਿਹਾ, "ਰੱਬ ਸਜ਼ਾ ਦੇਵੇ ਜੇ ਮੈਂ ਝੂਠ ਕਿਹਾ ਹੋਵੇ! ਮੈਂ ਦੱਸਦੀ ਹਾਂ, ਹਰ ਰਾਤ ਤੁਹਾਡੀ ਭੈਣ ਦੇ ਸੌਣ ਬਾਅਦ, ਭਾਣਜੀ ਆਪਣੇ ਪ੍ਰੇਮੀ ਕੋਲ ਜਾਂਦੀ ਹੈ। ਉਹ ਨਦੀ ਕੰਢੇ ਮਿਲਦੇ ਹਨ, ਤੁਸੀਂ ਰਾਤ ਦੱਸ ਤੋਂ ਅੱਧੀ-ਰਾਤ ਦੇ ਵਿੱਚ ਜਾ ਕੇ ਆਪ ਵੇਖਣਾ।"

ਆਪਣੀ ਠੋਡੀ ਖੁਰਕਣਾ ਛੱਡ ਕੇ ਉਸਨੇ ਤੇਜ਼ ਤੁਰਨਾ ਸ਼ੁਰੂ ਕੀਤਾ, ਜੋ ਗਹਿਰੀ ਸੋਚ ਵਿੱਚ ਜਾਣ ਪਿੱਛੋਂ ਉਹ ਹਮੇਸ਼ਾ ਹੀ ਕਰਦਾ ਸੀ। ਜਦ ਉਸਨੇ ਦਾੜ੍ਹੀ ਕਰਨੀ ਸ਼ੁਰੂ ਕੀਤੀ ਤਾਂ ਨੱਕ ਤੋਂ ਕੰਨ ਤੱਕ ਤਿੰਨ ਵਾਰ ਕੱਟਿਆ ਗਿਆ।

ਦਿਨ ਭਰ ਗੁੱਸੇ ਨਾਲ ਭਰਿਆ ਉਹ ਚੁੱਪ ਰਿਹਾ। ਪਾਦਰੀ ਦੀ ਪਿਆਰ ਤੋਂ ਨਫ਼ਰਤ ਦੇ ਵਿੱਚ ਇੱਕ ਮਾਂ-ਪਿਉ ਵਾਲੀ ਨਫ਼ਤਰ ਵੀ ਜੁੜ ਗਈ ਜੋ ਆਪਣੇ ਬੱਚੇ ਉੱਤੇ ਤਦ ਆਉਂਦੀ ਹੈ ਜਦ ਬੇਟੀ ਘੋਸ਼ਣਾ ਕਰਦੀ ਹੈ ਕਿ ਉਸਨੇ ਬਿਨ੍ਹਾਂ ਉਨ੍ਹਾਂ ਦੀ ਸਲਾਹ ਦੇ ਆਪਣਾ ਪਤੀ ਲੱਭ ਲਿਆ ਹੈ।

ਰਾਤ ਦੇ ਖਾਣੇ ਤੋਂ ਬਾਅਦ ਉਹ ਪੜ੍ਹਨ ਲੱਗਾ, ਪਰ ਵੱਧਦੇ ਗੁੱਸੇ ਕਰਕੇ ਪੜ੍ਹ ਨਹੀਂ ਸਕਿਆ। ਦੱਸ ਵੱਜੇ ਤਾਂ ਆਪਣਾ ਮਜ਼ਬੂਤ ਡੰਡਾ ਚੁੱਕਿਆ ਜੋ ਉਹ ਰਾਤੀਂ ਬਿਮਾਰਾਂ ਨੂੰ ਵੇਖਣ ਜਾਣ ਸਮੇਂ ਚੁੱਕਦਾ ਸੀ। ਆਪਣੇ ਮਜ਼ਬੂਤ ਹੱਥਾਂ 'ਚ ਉਸ ਲੱਠ ਨੂੰ ਖ਼ਤਰਨਾਕ ਢੰਗ ਨਾਲ ਘੁਮਾਉਣ ਲੱਗਾ ਤੇ ਮੁਸਕਾਇਆ। ਅਚਾਨਕ ਦੰਦ ਕੜ੍ਹੀਚਦੇ ਹੋਏ ਡੰਡੇ ਨੂੰ ਉਤਾਂਹ ਚੁੱਕਿਆ ਤੇ ਪੂਰੇ ਜ਼ੋਰ ਨਾਲ ਕੁਰਸੀ 'ਤੇ ਮਾਰਿਆ, ਜੋ ਟੁੱਟ ਕੇ ਹੇਠਾਂ ਡਿੱਗ ਪਈ।

ਬਾਹਰ ਜਾਣ ਲਈ ਉਸਨੇ ਬੂਹਾ ਖੋਲਿਆ, ਪਰ ਚੰਨ ਦੀ ਕਦੇ ਕਦਾਈਂ ਦਿਸਣ ਵਾਲੀ ਸ਼ਾਨਦਾਰ ਚਾਨਣੀ ਵੇਖ ਦਹਿਲੀਜ਼ 'ਤੇ ਖੜ੍ਹ ਗਿਆ।

ਅਤੇ, ਕਿਉਂਕਿ ਉਹ ਕਵਿਆਂ ਵਾਲੇ ਭਾਵਨਾਤਮਕ ਸੁਭਾਅ ਦਾ ਸੀ, ਚਾਨਣੀ ਦੇ ਇਸ ਵਿਸ਼ਾਲ ਤੇ ਨਿਰਮਲ ਦ੍ਰਿਸ਼ ਕਰਕੇ ਅਚਾਨਕ ਉਸਦਾ ਧਿਆਨ ਭਟਕਿਆ ਤੇ ਉਹ ਭਾਵੁਕ ਹੋ ਗਿਆ।



ਉਸਦਾ ਛੋਟਾ ਬਗੀਚਾ ਚਾਨਣੀ 'ਚ ਡੁੱਬਿਆ ਸੀ, ਬਿਨ੍ਹਾਂ ਪੱਤਿਆਂ ਵਾਲੇ ਰੁੱਖਾਂ ਦਾ ਪਰਛਾਵਾਂ ਹੇਠਾਂ ਪੈ ਰਿਹਾ ਸੀ, ਜਦਕਿ ਫੁੱਲਾਂ ਨਾਲ ਭਰਿਆ ਰੁੱਖ ਉਸਦੇ ਘਰ ਦੀ ਕੰਧ ਨਾਲ ਲੱਗਿਆ ਚਾਨਣੀ ਮਾਹੌਲ ਵਿੱਚ ਖੁਸ਼ਬੋਈ ਰੂਹ ਭਰਦਿਆਂ ਇੱਕ ਸੁਆਦਲੀ ਮਿਠਾਸ ਛੱਡ ਰਿਹਾ ਸੀ।

ਉਹ ਲੰਮੇ ਸਾਹ ਲੈਣ ਲੱਗਾ, ਤੇ ਹਵਾ ਪੀਣ ਲੱਗਾ, ਜਿਵੇਂ ਸ਼ਰਾਬੀ ਸ਼ਰਾਬ ਪੀਂਦੇ ਹਨ, ਧੀਮੀ ਰਫ਼ਤਾਰ ਨਾਲ ਤੁਰਦਾ, ਹੈਰਾਨ ਹੁੰਦਾ ਜਾਂਦਾ ਤੇ ਭਾਣਜੀ ਨੂੰ ਲੱਗਭਗ ਭੁੱਲ ਗਿਆ।

ਬਾਗ਼ 'ਚੋਂ ਬਾਹਰ ਆਉਂਦੇ ਹੀ ਉਸਦੀ ਨਜ਼ਰ ਸਨੇਹ ਭਰੀ, ਕਮਜ਼ੋਰ ਕਰ ਦੇਣ ਵਾਲੀ ਚਾਨਣੀ ਨਾਲ ਭਰੇ ਮੈਦਾਨ 'ਤੇ ਪਈ। ਹਰ ਪਲ ਝੀਂਗੁਰ ਦੀ ਆਵਾਜ਼ ਆਉਂਦੀ, ਦੂਰ ਕਿਤੇ ਬੁਲਬੁਲ ਆਪਣੇ ਸੁਰ ਗਾਉਂਦੀ - ਅਜਿਹਾ ਹਲਕਾ ਗੀਤ ਜੋ ਕਿਸੇ ਨੂੰ ਵੀ ਸੁਪਨੇ ਵੇਖਣ ਲਗਾ ਦਏ; ਚੁੰਮਣ ਲਈ, ਚਾਨਣੀ ਦੇ ਲੁਭਾਉਣ ਲਈ ਬਣਿਆ ਸੰਗੀਤ।

ਐਬੇ ਨੇ ਮੁੜ ਤੁਰਨਾ ਸ਼ੁਰੂ ਕੀਤਾ, ਉਸਦਾ ਦਿਲ ਪਤਾ ਨਹੀਂ ਕਿਉਂ ਬੈਠਦਾ ਜਾਂਦਾ। ਉਹ ਕਮਜ਼ੋਰ, ਅਚਾਨਕ ਥੱਕਿਆ ਮਹਿਸੂਸ ਕਰਨ ਲੱਗਾ; ਉਹ ਬੈਠਣਾ, ਆਰਾਮ ਕਰਨਾ, ਸੋਚਣਾ ਤੇ ਰੱਬ ਦੇ ਇਸ ਕੰਮ ਦੀ ਉਸਤਤ ਕਰਨੀ ਚਾਹੁੰਦਾ ਸੀ।

ਦੂਰ ਛੋਟੀ ਨਦੀ ਦੇ ਮੋੜ-ਘੇੜ ਨਾਲ ਪੋਪਲਰ ਦੇ ਰੁੱਖਾਂ ਦੀ ਕਤਾਰ ਸੀ। ਪਹਾੜਾਂ ਕੋਲ ਤੇ ਉੱਪਰ ਇੱਕ ਚਿੱਟੀ ਧੁੰਧ ਸੀ ਜਿਸ ਨੂੰ ਚਾਨਣੀ ਨਿਕਲਦੀ ਚਮਕਾਉਂਦੀ ਜਾਂਦੀ ਸੀ। ਇਸ ਧੁੰਧ ਨੇ ਪਾਣੀ ਦੇ ਸਾਰੇ ਰਾਹ ਨੂੰ ਇੱਕ ਹਲਕੇ ਪਾਰਦਰਸ਼ੀ ਰੂੰ ਵਿੱਚ ਢੱਕ ਲਿਆ।

ਪਾਦਰੀ ਮੁੜ ਰੁੱਕ ਗਿਆ, ਉਸਦੇ ਮਨ ਵਿੱਚ ਇੱਕ ਬੇਚੈਨ ਸਨੇਹ ਭਰ ਗਿਆ।

ਇੱਕ ਸੰਦੇਹ, ਅਸ਼ਾਂਤੀ ਉਸ ਅੰਦਰ ਉਮੜੀ; ਆਪਣੇ ਆਪ ਨੂੰ ਓਹੀ ਸਵਾਲ ਪੁੱਛਣ ਲੱਗਾ ਜੋ ਕਦੇ ਕਦਾਈਂ ਪੁੱਛਿਆ ਕਰਦਾ ਸੀ।

"ਰੱਬ ਨੇ ਇਹ ਸਭ ਕਿਉਂ ਬਣਾਇਆ? ਜੇ ਰਾਤ ਸੌਣ, ਆਰਾਮ, ਤੇ ਸਬ ਭੁੱਲ ਜਾਣ ਲਈ ਬਣੀ ਹੈ ਤਾਂ ਫਿਰ ਇਸਨੂੰ ਦਿਨ ਨਾਲੋਂ ਇੰਨਾ ਸੋਹਣਾ, ਸਵੇਰ-ਸ਼ਾਮ ਨਾਲੋਂ ਕੋਮਲ ਕਿਉਂ ਬਣਾਉਣਾ? ਅਤੇ ਸੂਰਜ ਨਾਲੋਂ ਸ਼ਾਇਰਾਨਾ ਇਹ ਲੁਭਾਉਣਾ ਚੰਨ ਹਰ ਚੀਜ਼ ਨੂੰ ਇਤਨੇ ਕੋਮਲ ਤੇ ਰਹੱਸਮਈ ਤਰੀਕੇ ਨਾਲ ਕਿਉਂ ਚਮਕਾ ਰਿਹਾ ਹੈ, ਹਨੇਰੇ ਨੂੰ ਪਾਰਦਰਸ਼ੀ ਕਿਉਂ ਬਣਾ ਰਿਹੈ?"

"ਖੰਭਾਂ ਵਾਲੇ ਇਹ ਸਬ ਤੋਂ ਉੱਤਮ ਗੀਤਕਾਰ ਬਾਕੀਆਂ ਦੀ ਤਰ੍ਹਾਂ ਕਿਉਂ ਨਹੀਂ ਸੌਣ ਜਾਂਦੇ? ਰਹੱਸਮਈ ਰਾਤ ਵਿੱਚ ਆਪਣਾ ਰਾਗ ਕਿਉਂ ਛੇੜਦੇ ਹਨ?"

"ਸਾਰੇ ਜਹਾਨ 'ਤੇ ਇਹ ਅੱਧ-ਘੁੰਡ ਕਿਉਂ? ਮਨ ਵਿੱਚ ਇਹ ਕੰਬਣੀ ਕਿਉਂ, ਰੂਹ 'ਚ ਇਹ ਭਾਵਨਾ ਕਿਉਂ, ਸ਼ਰੀਰ 'ਚ ਇਹ ਥਕਾਨ ਕਿਉਂ? ਜਦ ਪਲੰਗ 'ਤੇ ਸੁੱਤੇ ਮਨੁੱਖ ਇਸਨੂੰ ਵੇਖ ਹੀ ਨਹੀਂ ਸਕਦੇ ਤਾਂ ਇਸ ਜਾਦੂਗਰੀ ਦੀ ਨੁਮਾਇਸ਼ ਕਿਉਂ? ਇਹ ਦ੍ਰਿਸ਼, ਇਹ ਸੁਰਗ ਤੋਂ ਧਰਤੀ 'ਤੇ ਉਤਰਿਆ ਕਵਿਤਾ ਦਾ ਭੰਡਾਰ ਕਿਸ ਲਈ ਹੈ?"

ਅਤੇ ਐਬੇ ਕੁੱਝ ਸਮਝ ਨਹੀਂ ਪਾ ਰਿਹਾ ਸੀ।

ਪਰ ਉਸਨੇ, ਦੂਰ ਮੈਦਾਨ ਦੇ ਕੰਢੇ, ਚੰਨ 'ਚ ਭਿੱਜੇ ਰੁੱਖਾਂ ਹੇਠਾਂ ਚਮਕਦੀ ਧੁੰਧ 'ਚ, ਦੋ ਲੋਕ ਨਾਲ ਨਾਲ ਤੁਰਦੇ ਵੇਖੇ।

ਮੁੰਡਾ ਲੰਮਾ ਸੀ, ਆਪਣੇ ਪਿਆਰੇ ਦੇ ਗਲੇ ਆਪਣੀ ਬਾਂਹ ਪਾਈ, ਕੁੱਝ ਕੁ ਪਲਾਂ ਬਾਅਦ ਉਸਦਾ ਮੱਥਾ ਚੁੰਮਦਾ ਜਾਂਦਾ। ਸ਼ਾਂਤ ਦੈਵੀ ਦ੍ਰਿਸ਼ ਵਿੱਚ ਉਹਨਾਂ ਨੇ ਇੱਕਦਮ ਜਾਨ ਪਾ ਦਿੱਤੀ। ਉਹ ਦੋਵੇਂ ਇੱਕ ਪ੍ਰਾਣੀ ਲੱਗਦੇ, ਜਿਸਦੇ ਲਈ ਇਹ ਸ਼ਾਂਤ ਰਾਤ ਬਣਾਈ ਗਈ ਸੀ। ਉਹ ਦੋਵੇਂ ਪਾਦਰੀ ਵੱਲ ਆ ਰਹੇ ਸਨ, ਪਾਦਰੀ ਦੇ ਸਵਾਲਾਂ ਬਦਲੇ ਰੱਬ ਦੇ ਦਿੱਤੇ ਜੀਉਂਦੇ-ਜਾਗਦੇ ਜਵਾਬ ਦੀ ਤਰ੍ਹਾਂ।

ਉਹ ਉਦਾਸ, ਧੜਕੜੇ ਦਿਲ ਨਾਲ ਖੜ੍ਹਾ ਰਿਹਾ, ਮੰਨੋ ਕੋਈ ਰੱਬੀ ਦ੍ਰਿਸ਼ ਵੇਖਦਾ ਹੋਏ, ਰੱਬ ਦੀ ਰਜ਼ਾ ਵੇਖਦਾ ਹੋਵੇ, ਉਨ੍ਹਾਂ ਪਵਿੱਤਰ ਕਹਾਣੀਆਂ ਵਾਂਗ ਜੋ ਉਹ ਲੋਕਾਂ ਨੂੰ ਸੁਣਾਇਆ ਕਰਦਾ ਸੀ। ਸਨੇਹ ਭਰੀਆਂ



ਪਵਿੱਤਰ ਕਵਿਤਾਵਾਂ ਉਸਦੇ ਕੰਨਾਂ 'ਚ ਗੂੰਜਣ ਲੱਗੀਆਂ।

ਅਤੇ ਫਿਰ ਉਸਨੇ ਖੁਦ ਨੂੰ ਕਿਹਾ, "ਸ਼ਾਇਦ ਰੱਬ ਨੇ ਅਜਿਹੀਆਂ ਰਾਤਾਂ ਇਨਸਾਨ ਦੇ ਪਿਆਰ ਨੂੰ ਪੁਗਾਉਣ ਲਈ ਬਣਾਈਆਂ ਹਨ।"

ਉਹ ਇਸ ਜੋੜੇ ਤੋਂ ਲੁੱਕ ਗਿਆ ਜੋ ਬਾਹਾਂ ਲਪੇਟੇ ਉਸ ਦੀ ਦਿਸ਼ਾ ਵੱਲ ਆ ਰਿਹਾ ਸੀ। ਫਿਰ ਵੀ ਸੀ ਤਾਂ ਉਹ ਉਸਦੀ ਭਾਣਜੀ ਹੀ। ਪਰ ਉਸਨੇ ਖੁਦ ਨੂੰ ਪੁੱਛਿਆ ਕਿ ਕਿਤੇ ਹੁਣ ਉਹ ਰੱਬ ਦੇ ਹੁਕਮ ਦੇ ਖਿਲਾਫ਼ ਤਾਂ ਨਹੀਂ ਜਾ ਰਿਹਾ ਹੋਏਗਾ? ਅਤੇ ਜੇ ਰੱਬ ਪਿਆਰ ਦੀ ਇਜਾਜ਼ਤ ਨਾ ਦਿੰਦਾ ਹੁੰਦਾ ਤਾਂ ਫਿਰ ਉਹ ਇਸੇ ਵਾਸਤੇ ਐਨਾ ਸ਼ਾਨਦਾਰ ਦ੍ਰਿਸ਼ ਕਿਉਂ ਬਣਾਉਂਦਾ?

ਅਤੇ ਉਹ ਸੋਚਦਿਆਂ ਵਾਪਿਸ ਮੁੜ ਗਿਆ, ਲੱਗਭਗ ਸ਼ਰਮਿੰਦਾ ਹੋਇਆਂ, ਮੰਨੋ ਕਿਸੇ ਅਜਿਹੇ ਮੰਦਰ ਵਿੱਚ ਵੜ ਗਿਆ ਸੀ ਜਿੱਥੇ ਜਾਣ ਦਾ ਉਸਨੂੰ ਕੋਈ ਹੱਕ ਨਹੀਂ ਸੀ। ■


ਕਾਫ਼ਲਾ ਤੁਹਾਨੂੰ ਸੱਦਾ ਦਿੰਦਾ ਹੈ
ਸ਼ਾਮਿਲ ਹੋਣ ਦਾ
ਹੱਥ ਵੰਡਾਉਣ ਦਾ
qaffla.com/we↗



# ਹਿੰਦੀ ਤੇ ਉਰਦੂ

ਸਆਦਤ ਹਸਨ ਮੰਟੋ

ਹਿੰਦੀ ਅਤੇ ਉਰਦੂ ਵਿੱਚਕਾਰ ਝਗੜਾ ਇੱਕ ਜ਼ਮਾਨੇ ਤੋਂ ਚੱਲ ਰਿਹਾ ਹੈ।

ਮੌਲਵੀ ਅਬਦੁਲ-ਹੱਕ ਸਾਹਿਬ, ਡਾ. ਤਾਰਾ ਚੰਦ ਜੀ ਅਤੇ ਮਹਾਤਮਾ ਗਾਂਧੀ ਇਸ ਝਗੜੇ ਨੂੰ ਸਮਝਦੇ ਹਨ, ਪਰ ਮੈਨੂੰ ਲੱਗਦਾ ਹੈ ਕਿ ਇਹ ਝਗੜਾ ਅਜੇ ਵੀ ਮੇਰੀ ਸਮਝ ਤੋਂ ਪਰੇ ਹੈ। ਕੋਸ਼ਿਸ਼ ਦੇ ਬਾਵਜੂਦ ਇਸਦਾ ਮਤਲਬ ਮੇਰੀ ਸਮਝ ਨਹੀਂ ਆਇਆ। ਹਿੰਦੀ ਦੇ ਹੱਕ ਵਿੱਚ ਹਿੰਦੂ ਆਪਣਾ ਸਮਾਂ ਕਿਉਂ ਬਰਬਾਦ ਕਰਦੇ ਹਨ? ਮੁਸਲਮਾਨ ਉਰਦੂ ਦੇ ਬਚਾਅ ਲਈ ਬੇਕਰਾਰ ਕਿਉਂ ਹਨ?

ਜ਼ਬਾਨ ਬਣਾਈ ਨਹੀਂ ਜਾਂਦੀ, ਆਪ ਹੀ ਬਣ ਜਾਂਦੀ ਹੈ, ਨਾ ਹੀ ਇੰਸਾਨੀ ਕੋਸ਼ਿਸ਼ਾਂ ਕਿਸੇ ਜ਼ਬਾਨ ਨੂੰ ਖ਼ਤਮ ਕਰ ਸਕਦੀਆਂ ਹਨ। ਮੈਂ ਇਸ ਤਾਜ਼ਾ ਅਤੇ ਗਰਮਾ-ਗਰਮ ਮੁੱਦੇ 'ਤੇ ਕੁੱਝ ਲਿਖਣਾ ਚਾਹਿਆ ਤਾਂ ਹੇਠ ਲਿਖਿਆ ਵਾਰਤਾਲਾਪ ਤਿਆਰ ਹੋਇਆ:

ਮੁਨਸ਼ੀ: ਨਿਰਵਣ ਪ੍ਰਸਾਦ — ਇਕਬਾਲ ਸਾਹਿਬ, ਤੁਸੀਂ ਇਹ ਸੋਡਾ ਪੀਵੋਗੇ?

ਮਿਰਜ਼ਾ: ਮੁਹੰਮਦ ਇਕਬਾਲ — ਜੀ ਹਾਂ, ਮੈਂ ਪੀਵਾਂਗਾ।

ਮੁਨਸ਼ੀ: ਤੁਸੀਂ ਨਿੰਬੂ ਕਿਉਂ ਨਹੀਂ ਪੀਂਦੇ?

ਇਕਬਾਲ: ਵੈਸੇ ਹੀ, ਮੈਨੂੰ ਸੋਡਾ ਚੰਗਾ ਲੱਗਦਾ ਹੈ। ਸਾਡੇ ਘਰੇ ਸਾਰੇ ਸੋਡਾ ਪੀਂਦੇ ਹਨ।

ਮੁਨਸ਼ੀ: ਤਾਂ ਮੰਨੀਏ ਤੁਹਾਨੂੰ ਨਿੰਬੂ ਤੋਂ ਨਫ਼ਰਤ ਹੈ।

ਇਕਬਾਲ: ਨਹੀਂ ਤਾਂ...ਨਫ਼ਰਤ ਕਾਹਨੂੰ ਹੋਣ ਲੱਗੀ ਮੁਨਸ਼ੀ ਨਿਰਵਣ ਪ੍ਰਸਾਦ...ਘਰ ਵਿੱਚ ਸਾਰੇ ਇਹੋ ਪੀਂਦੇ ਹਨ, ਇਸੇ ਕਰਕੇ ਆਦਤ ਪੈ ਗਈ ਹੈ। ਕੋਈ ਖ਼ਾਸ ਗੱਲ ਨਹੀਂ। ਸਗੋਂ ਮੈਂ ਤਾਂ ਸਮਝਦਾਂ ਹਾਂ ਕਿ ਸੋਡੇ ਨਾਲੋਂ ਨਿੰਬੂ ਵਧੇਰੇ ਮਜ਼ੇਦਾਰ ਹੁੰਦਾ ਹੈ।

ਮੁਨਸ਼ੀ: ਇਸੇ ਕਰਕੇ ਤਾਂ ਹੀ ਮੈਨੂੰ ਹੈਰਾਨੀ ਹੁੰਦੀ ਹੈ ਕਿ ਮਿੱਠੀ ਚੀਜ਼ ਛੱਡ ਕੇ ਤੁਸੀਂ ਖਾਰੀ ਚੀਜ਼ ਕਿਉਂ ਪਸੰਦ ਕਰਦੇ ਹੋ। ਨਿੰਬੂ ਵਿੱਚ ਨਾ ਸਿਰਫ ਮਿਠਾਸ ਘੁਲੀ ਹੁੰਦੀ ਹੈ ਬਲਕਿ ਖੁਸ਼ਬੋ ਵੀ ਹੁੰਦੀ ਹੈ। ਤੁਹਾਡਾ ਕੀ ਖ਼ਿਆਲ ਹੈ?

ਇਕਬਾਲ: ਤੁਸੀਂ ਬਿਲਕੁਲ ਸਹੀ ਫਰਮਾਉਂਦੇ ਹੋ... ਪਰ...

ਮੁਨਸ਼ੀ: ਪਰ ਕੀ?

ਇਕਬਾਲ: ਕੁੱਝ ਨਹੀਂ... ਮੈਂ ਇਹ ਕਹਿਣ ਲੱਗਾ ਸੀ ਕਿ ਮੈਂ ਸੋਡਾ ਹੀ ਪੀਵਾਂਗਾ।

ਮੁਨਸ਼ੀ: ਫਿਰ ਉਹੀ ਬੇਵਕੂਫੀ... ਕੋਈ ਸਮਝੇਗਾ ਕਿ ਮੈਂ ਤੁਹਾਨੂੰ ਜ਼ਹਿਰ ਪੀਣ ਲਈ ਮਜਬੂਰ ਕਰ ਰਿਹਾਂ। ਓ ਭਾਈ, ਨਿੰਬੂ ਅਤੇ ਸੋਡੇ ਵਿੱਚ ਫ਼ਰਕ ਈ ਕੀ ਹੈ?... ਇੱਕੋ ਕਾਰਖਾਨੇ ਵਿੱਚ ਇਹ ਦੋਵੇਂ ਬੋਤਲਾਂ ਤਿਆਰ ਕੀਤੀਆਂ ਹੋਈਆਂ। ਇੱਕੋ ਮਸ਼ੀਨ ਨੇ ਉਨ੍ਹਾਂ ਦੇ ਅੰਦਰ ਪਾਣੀ ਬੰਦ ਕੀਤਾ... ਨਿੰਬੂ ਵਿੱਚੋਂ ਮਿਠਾਸ ਅਤੇ ਖੁਸ਼ਬੋ ਕੱਢੋ, ਤਾਂ ਬਾਕੀ ਕੀ ਰਹਿ ਜਾਂਦਾ ਹੈ?

ਇਕਬਾਲ: ਸੋਡਾ... ਖਾਰਾ ਪਾਣੀ...

ਮੁਨਸ਼ੀ: ਤਾਂ ਫਿਰ ਉਸਨੂੰ ਪੀਣ ਵਿੱਚ ਕੀ ਘਾਟਾ ਹੈ?

ਇਕਬਾਲ: ਕੋਈ ਘਾਟਾ ਨਹੀਂ।

ਮੁਨਸ਼ੀ: ਤਾਂ ਪੀ ਲਓ।

ਇਕਬਾਲ: ਤੁਸੀਂ ਕੀ ਪੀਵੋਗੇ?

ਮੁਨਸ਼ੀ: ਮੈਂ ਇੱਕ ਹੋਰ ਬੋਤਲ ਮੰਗਵਾ ਲਵਾਂਗਾ।



ਇਕਬਾਲ: ਦੂਜੀ ਬੋਤਲ ਕਿਉਂ ਮੰਗਾਓਗੇ... ਸੋਡਾ ਪੀਣ ਵਿੱਚ ਕੀ ਨੁਕਸਾਨ ਹੈ?

ਮੁਨਸ਼ੀ: ਕੋਈ... ਕੋਈ ਘਾਟਾ ਨਹੀਂ।

ਇਕਬਾਲ: ਤਾਂ ਲਓ, ਪੀਓ ਇਹ ਸੋਡਾ।

ਮੁਨਸ਼ੀ: ਤੁਸੀਂ ਕੀ ਪੀਓਗੇ?

ਇਕਬਾਲ: ਮੈਂ...ਮੈਂ ਦੂਜੀ ਬੋਤਲ ਮੰਗਾ ਲਵਾਂਗਾ।

ਮੁਨਸ਼ੀ: ਦੂਜੀ ਬੋਤਲ ਕਿਉਂ ਮੰਗਾਓਗੇ... ਨਿੰਬੂ ਪੀਣ ਵਿੱਚ ਕੀ ਘਾਟਾ ਹੈ?

ਇਕਬਾਲ: ਕੋ...ਈ ...ਹਰਜ਼ ...ਨਹੀਂ ...ਤੇ ਸੋਡਾ ਪੀਣ ਵਿੱਚ ਕੀ ਹਰਜ਼ ਹੈ?

ਮੁਨਸ਼ੀ: ਕੋ...ਈ ...ਹਰਜ਼ ...ਨਹੀਂ।

ਇਕਬਾਲ: ਗੱਲ ਇਹ ਹੈ ਕਿ ਸੋਡਾ ਥੋੜ੍ਹਾ ਚੰਗਾ ਰਹਿੰਦਾ ਹੈ।

ਮੁਨਸ਼ੀ: ਪਰ ਮੇਰਾ ਖ਼ਿਆਲ ਹੈ ਕਿ ਨਿੰਬੂ... ਥੋੜ੍ਹਾ ਵਧੀਆ ਹੁੰਦਾ ਹੈ।

ਇਕਬਾਲ: ਇੰਝ ਹੀ ਹੋਏਗਾ। ਪਰ ਮੈਂ ਆਪਣੇ ਬਜ਼ੁਰਗਾਂ ਤੋਂ ਸੁਣਦਾ ਆਇਆ ਹਾਂ ਕਿ ਸੋਡਾ ਚੰਗਾ ਹੁੰਦਾ ਹੈ।

ਮੁਨਸ਼ੀ: ਹੁਣ ਇਹਦਾ ਕੀ ਹੋਊ... ਮੈਂ ਵੀ ਆਪਣੇ ਬਜ਼ੁਰਗਾਂ ਤੋਂ ਸੁਣਦਾ ਆਈਆਂ ਕਿ ਨਿੰਬੂ ਚੰਗਾ ਹੁੰਦਾ ਹੈ।

ਇਕਬਾਲ: ਤੁਹਾਡਾ ਆਪਣਾ ਵਿਚਾਰ ਕੀ ਹੈ?

ਮੁਨਸ਼ੀ: ਤੁਹਾਡਾ ਆਪਣਾ ਵਿਚਾਰ ਕੀ ਹੈ?

ਇਕਬਾਲ: ਮੇਰਾ ਵਿਚਾਰ... ਮੇਰਾ ਵਿਚਾਰ... ਮੇਰਾ ਵਿਚਾਰ ਤਾਂ ਇਹੋ ਹੈ ਕਿ... ਪਰ ਤੁਸੀਂ ਆਪਣਾ ਵਿਚਾਰ ਕਿਉਂ ਨਹੀਂ ਦੱਸਦੇ?

ਮੁਨਸ਼ੀ: ਮੇਰਾ ਵਿਚਾਰ... ਮੇਰਾ ਵਿਚਾਰ... ਮੇਰਾ ਵਿਚਾਰ ਤਾਂ ਇਹੋ ਹੈ ਕਿ... ਪਰ ਮੈਂ ਆਪਣਾ ਵਿਚਾਰ ਪਹਿਲਾਂ ਕਿਉਂ ਦੱਸਾਂ?

ਇਕਬਾਲ: ਇੰਝ ਵਿਚਾਰ ਦਾ ਇਜ਼ਹਾਰ ਨਹੀਂ ਹੋ ਸਕੇਗਾ... ਹੁਣ ਐਦਾਂ ਕਰੋ ਕਿ ਆਪਣਾ ਗਲਾਸ ਢੱਕ ਲਓ। ਮੈਂ ਵੀ ਆਪਣਾ ਗਲਾਸ ਢੱਕ ਦਿੰਨਾ। ਇਹ ਕੰਮ ਕਰ ਲਈਏ ਤਾਂ ਫਿਰ ਤੱਸਲੀ ਨਾਲ ਬੈਠ ਕੇ ਫ਼ੈਸਲਾ ਕਰਾਂਗੇ।

ਮੁਨਸ਼ੀ: ਐਦਾਂ ਨਹੀਂ ਹੋ ਸਕਦਾ... ਬੋਤਲਾਂ ਖੁੱਲ੍ਹ ਗਈਆਂ ਹਨ। ਹੁਣ ਸਾਨੂੰ ਪੀਣਾ ਹੀ ਪੈਣਾ। ਚਲੋ ਜਲਦੀ ਫ਼ੈਸਲਾ ਕਰੋ। ਐਦਾਂ ਨਾ ਹੋਏ ਕਿ ਇਹਨਾਂ ਦੀ ਸਾਰੀ ਗੈਸ ਨਿਕਲ ਜਾਵੇ... ਇਨ੍ਹਾਂ ਦੀ ਸਾਰੀ ਜਾਨ ਤਾਂ ਗੈਸ ਵਿੱਚ ਹੀ ਹੁੰਦੀ ਹੈ।

ਇਕਬਾਲ: ਮੈਂ ਸਹਿਮਤ ਹਾਂ... ਤੇ ਇੰਨਾ ਤੁਸੀਂ ਵੀ ਮੰਨਦੇ ਹੋ ਕਿ ਨਿੰਬੂ ਅਤੇ ਸੋਡੇ ਵਿੱਚ ਕੋਈ ਫ਼ਰਕ ਨਹੀਂ।

ਮੁਨਸ਼ੀ: ਇਹ ਮੈਂ ਕਦੋਂ ਕਿਹਾ ਕਿ ਨਿੰਬੂ ਅਤੇ ਸੋਡੇ ਵਿੱਚ ਕੋਈ ਫ਼ਰਕ ਹੀ ਨਹੀਂ... ਬਹੁਤ ਫ਼ਰਕ ਹੈ... ਜ਼ਮੀਨ ਤੇ ਅਸਮਾਨ ਦਾ ਫ਼ਰਕ ਹੈ। ਇੱਕ ਵਿੱਚ ਮਿਠਾਸ ਹੈ। ਖੁਸ਼ਬੋ ਹੈ। ਖਟਾਸ ਹੈ। ਮਤਲਬ ਤਿੰਨ ਚੀਜ਼ਾਂ ਸੋਡੇ ਤੋਂ ਵੱਧ ਹਨ। ਸੋਡੇ ਵਿੱਚ ਤਾਂ ਸਿਰਫ ਗੈਸ ਹੀ ਗੈਸ ਹੈ ਤੇ ਉਹ ਵੀ ਇੰਨੀ ਤੇਜ਼ ਕਿ ਨੱਕ ਅੰਦਰ ਵੜ ਜਾਂਦੀ ਹੈ। ਇਹਦੇ ਮੁਕਾਬਲੇ ਨਿੰਬੂ ਕਿੰਨਾ ਮਜ਼ੇਦਾਰ ਹੈ। ਇੱਕ ਬੋਤਲ ਪੀਓ। ਘੰਟਿਆਂ ਤੱਕ ਤਬੀਅਤ ਖੁਸ਼ ਰਹਿੰਦੀ ਹੈ। ਸੋਡਾ ਤਾਂ ਆਮ ਤੌਰ 'ਤੇ ਬਿਮਾਰ ਪੀਂਦੇ ਹਨ... ਅਤੇ ਤੁਸੀਂ ਹੁਣੇ ਹੁਣੇ ਮੰਨਿਆ ਵੀ ਹੈ ਕਿ ਨਿੰਬੂ ਸੋਡੇ ਨਾਲੋਂ ਵਧੇਰੇ ਮਜ਼ੇਦਾਰ ਹੁੰਦੈ।

ਇਕਬਾਲ: ਠੀਕ ਹੈ। ਪਰ ਮੈਂ ਇਹ ਤਾਂ ਨਹੀਂ ਕਿਹਾ ਕਿ ਸੋਡੇ ਨਾਲੋਂ ਨਿੰਬੂ ਬਿਹਤਰ ਹੈ। ਮਜ਼ੇਦਾਰ ਦਾ ਮਤਲਬ ਇਹ ਨਹੀਂ ਕਿ ਉਹ ਵਧੀਆ ਹੋ ਗਿਆ। ਅਚਾਰ ਬਹੁਤ ਮਜ਼ੇਦਾਰ ਹੁੰਦਾ, ਪਰ ਉਸਦੇ ਨੁਕਸਾਨ ਥੋਨੂੰ ਚੰਗੀ ਤਰ੍ਹਾਂ ਪਤਾ। ਕਿਸੇ ਚੀਜ਼ ਵਿੱਚ ਖਟਾਸ ਜਾਂ ਖੁਸ਼ਬੋ ਹੋਣਾ ਇਹ ਨਹੀਂ ਦੱਸਦਾ ਕਿ ਉਹ ਚੰਗੀ ਹੈ। ਤੁਸੀਂ ਕਿਸੇ ਡਾਕਟਰ ਨੂੰ ਪੁੱਛੋ ਤਾਂ ਤੁਹਾਨੂੰ ਪਤਾ ਲੱਗੇ ਕਿ ਨਿੰਬੂ ਢਿੱਡ ਨੂੰ ਕਿੰਨਾ ਨੁਕਸਾਨ ਕਰਦਾ ਹੈ। ਸੋਡਾ ਅਲੱਗ ਚੀਜ਼ ਹੋਈ ਨਾ... ਮਤਲਬ ਇਸ ਨਾਲ ਹਾਜ਼ਮੇ ਵਿੱਚ ਮੱਦਦ ਮਿਲਦੀ ਹੈ।

ਮੁਨਸ਼ੀ: ਦੇਖੋ ਇਹਦਾ ਫ਼ੈਸਲਾ ਇੰਝ ਹੋ ਸਕਦਾ ਹੈ ਕਿ ਨਿੰਬੂ ਅਤੇ ਸੋਡਾ ਦੋਵਾਂ ਨੂੰ ਮਿਕਸ ਕਰ ਲਏ ਜਾਣ।

ਇਕਬਾਲ: ਮੈਨੂੰ ਕੋਈ ਇਤਰਾਜ਼ ਨਹੀਂ।

ਮੁਨਸ਼ੀ: ਤਾਂ ਇਸ ਖਾਲੀ ਗਲਾਸ ਵਿੱਚ ਅੱਧਾ ਸੋਡਾ ਪਾਓ।

ਇਕਬਾਲ: ਤੁਸੀਂ ਹੀ ਅੱਧਾ ਨਿੰਬੂ ਪਾ ਦਿਓ... ਮੈਂ ਬਾਅਦ ਵਿੱਚ ਸੋਡਾ ਪਾਵਾਂਗਾ।

ਮੁਨਸ਼ੀ: ਇਹ ਤਾਂ ਕੋਈ ਗੱਲ ਨਹੀਂ ਹੋਈ। ਪਹਿਲਾਂ ਤੁਸੀਂ ਸੋਡਾ ਕਿਉਂ ਨਹੀਂ ਪਾਉਂਦੇ?

ਇਕਬਾਲ: ਮੈਂ ‘ਸੋਡਾ ਨਿੰਬੂ’ ਮਿਕਸ ਪੀਣਾ ਚਾਹੁੰਦਾ ਹਾਂ।

ਮੁਨਸ਼ੀ: ਅਤੇ ਮੈਂ ‘ਨਿੰਬੂ ਸੋਡਾ’ ਮਿਕਸ ਪੀਣਾ ਚਾਹੁੰਦਾ ਹਾਂ। ■



